# ਵਰਿਆਮ

ਭਾਸ਼ਾ, ਸਾਹਿਤ ਅਤੇ ਸੱਭਿਆਚਾਰ - ਸਦ-ਜੀਵਤ, ਹੋ ਸ਼ਬਦ-ਵਿਚਾਰ

ਅਪ੍ਰੈਲ-੨੦੨੩

੪੮ਵਾਂ ਸਾਲ

## ਏਕੁ ਪਿਤਾ ਏਕਸ ਕੇ ਹਮ ਬਾਰਿਕ

ਵਿਸ਼ਵ ਸ਼ਾਂਤੀ ਅਤੇ ਭਾਈਚਾਰਕ ਸਾਂਝ ਨੂੰ ਸਮਰਪਿਤ

 ਸ੍ਰੀ ਸਤਿਗੁਰੂ ਉਦੇ ਸਿੰਘ ਜੀ ਦੀ ਅਗਵਾਈ ਵਿਚ 

# ਸਰਬ ਧਰਮ ਸੰਮੇਲਨ

9 ਮਾਰਚ 2023, ਗੁਰਦੁਆਰਾ ਸ੍ਰੀ ਭੈਣੀ ਸਾਹਿਬ, ਲੁਧਿਆਣਾ (ਪੰਜਾਬ)





40/-

# ਸਰਬ ਧਰਮ ਸੰਮੇਲਨ— ਸ੍ਰੀ ਭੈਣੀ ਸਾਹਿਬ, 9 ਮਾਰਚ 2023
# ਪ੍ਰਮੁੱਖ ਧਾਰਮਿਕ ਸ਼ਖਸੀਅਤਾਂ ਦਾ ਸਵਾਗਤ ਅਤੇ ਸਤਿਕਾਰ














# ਵਰਿਆਮ

**ਅਪ੍ਰੈਲ 2023**

**ਜਿਲਦ-48**

**ਅੰਕ- 6**

**ਬਾਨੀ ਸੰਪਾਦਕ**
**ਸ੍ਰ. ਜਗਦੀਸ਼ ਸਿੰਘ 'ਵਰਿਆਮ'**
ਸ਼੍ਰੋਮਣੀ ਪੰਜਾਬੀ ਸਾਹਿਤਕ ਪੱਤਰਕਾਰ

**ਸੰਪਾਦਕ : ਡਾ. ਰਜਵੰਤ ਕੌਰ**

ਸੰਪਰਕ : 98786-16996, 98143-18720



| ਦਫਤਰ ਦਾ ਪਤਾ: | Office Address : |
|---|---|
| ਮਾਸਿਕ ਵਰਿਆਮ | Monthly WARYAM |
| ਲਾਡੋਵਾਲੀ ਰੋਡ | |
| (ਸਾਹਮਣੇ ਸੈਂਟਰਲ ਟਾਊਨ) | Ladowali Road. |
| ਜਲੰਧਰ- ੧੪੪੦੦੧ | Opp. Central Town, Jalandhar-144001 |


## ਵਰਿਆਮ ਦੇ ਦਰ

| | |
|---|---|
| ਇਹ ਅੰਕ | ੪੦-੦੦ ਰੁਪਏ |
| ਸਲਾਨਾ ਚੰਦਾ | ੪੦੦-੦੦ ਰੁਪਏ |
| ਜੀਵਨ ਮੈਂਬਰ | ੧੦੦੦੦-੦੦ ਰੁਪਏ |
| ਵਿਦੇਸ਼ ਲਈ ਹਵਾਈ ਡਾਕ ਰਾਹੀਂ | ੫੦ ਪੌਂਡ ਜਾਂ ੬੦ ਡਾਲਰ ਅਮਰੀਕੀ (ਸਾਲਾਨਾ) |

**ਚੈਕ ਡਰਾਫਟ ਕੇਵਲ Waryam ਦੇ ਨਾਂਅ ਤੇ ਹੀ ਭੇਜੇ ਜਾਣ**

## ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੩-੧-੭੭ ਐਡੀਟਰਜ਼, ਮਿਤੀ ੩-੩-੭੭ ਰਾਹੀਂ ਪੰਜਾਬ ਭਰ ਦੇ ਸਕੂਲਾਂ, ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।



## ਤਤਕਰਾ




**WARYAM** Current A/C No.
607201010050208
IFSC/RTGS Code :UBIN0560723
Union Bank of India Rama Mandi Jalandhar City



E-mail : editor@waryam.com,
drrajwant@waryam.com,
jagdishsinghwariam@gmail.com
drrajwant@gmail.com

# ਪਵਿੱਤਰ ਉਪਦੇਸ਼ – ਸ੍ਰੀ ਸਤਿਗੁਰੂ ਉਦੈ ਸਿੰਘ ਜੀ



(ਇਹ ਪਵਿੱਤਰ ਉਪਦੇਸ਼ ਸ੍ਰੀ ਸਤਿਗੁਰੂ ਉਦੈ ਸਿੰਘ ਜੀ ਨੇ 9 ਮਾਰਚ 2023 (ਹੋਲਾ ਮਹੱਲਾ, ਸ੍ਰੀ ਭੈਣੀ ਸਾਹਿਬ) ਨੂੰ ਹੋਏ 'ਸਰਬ ਧਰਮ ਸੰਮੇਲਨ' ਦੌਰਾਨ ਦਿੱਤੇ।)

ਸਤਿਕਾਰਯੋਗ ਮਹਾਰਾਜ ਗੁਰਿੰਦਰ ਸਿੰਘ ਜੀ, ਮੈਂ ਤੁਹਾਡਾ ਬਹੁਤ ਧੰਨਵਾਦੀ ਹਾਂ। ਤੁਸੀਂ ਸਾਡੀ ਬੇਨਤੀ ਮੰਨ ਕੇ ਦਰਸ਼ਨ ਦਿੱਤੇ ਤੇ ਸਾਡੇ ਨਾਲ ਇਹ ਗਿਆਨ ਦੇ ਸ਼ਬਦ ਸਾਂਝੇ ਕੀਤੇ। ਸਈਅਦ ਸਲਮਾਨ ਚਿਸ਼ਤੀ ਜੀ, ਗਰੀਬ ਨਿਵਾਜ ਦਰਗਾਹ ਤੋਂ ਆਏ ਹੋਏ ਨੇ। ਸਵਾਮੀ ਨਰਾਇਣ, ਜਿਹਨਾਂ ਨਾਲ ਸਾਡੇ ਬਹੁਤ ਪੁਰਾਨੇ ਸੰਬੰਧ ਨੇ, ਮਹਾਤਮਾ ਬੁੱਧ ਦੇ ਪੈਰੋਕਾਰ ਆਏ ਨੇ, ਉਦਾਸੀ ਸੰਸਥਾ ਤੋਂ ਆਏ ਹੋਏ ਨੇ, ਸਾਡੇ ਸੰਤ ਸਤਨਾਮ ਸਿੰਘ ਜੀ ਨਿਹੰਗ ਸਿੰਘ ਆਏ ਹੋਏ ਨੇ, ਮੈਂ ਤੁਹਾਡੇ ਸਾਰਿਆਂ ਦਾ ਬਹੁਤ ਬਹੁਤ ਧੰਨਵਾਦੀ ਹਾਂ। ਤੁਸੀਂ ਸਾਡੀ ਬੇਨਤੀ ਮੰਨ ਕੇ ਇੱਥੇ ਦਰਸ਼ਨ ਦਿੱਤੇ ਨੇ।

ਇਸ ਦੁਨੀਆਂ ਵਿੱਚ ਪਦਾਰਥਵਾਦ ਦੀ ਬਹੁਤ ਤਰੱਕੀ ਹੋਈ ਹੈ। ਵਿਗਿਆਨ ਨੇ ਬਹੁਤ ਤਰੱਕੀ ਕੀਤੀ ਹੈ, ਗੱਡਿਆਂ ਤੋਂ ਲੈ ਕੇ ਅੱਜ ਕਾਰਾਂ, ਹਵਾਈ ਜਹਾਜ, ਸੰਚਾਰ ਦੇ ਸਾਧਨ, ਤੁਸੀਂ ਇਕ ਜਗ੍ਹਾ ਬੈਠੇ ਹੋਏ ਸਾਰੀ ਦੁਨੀਆਂ ਨਾਲ ਜੁੜੇ ਹੋਏ ਹੋ, ਸੋਸ਼ਲ ਮੀਡੀਆ ਤੇ ਤੁਸੀਂ ਜੁੜੇ ਹੋਏ ਹੋ, ਫਿਰ ਧਰਮ ਦੀ ਜਰੂਰਤ ਕਿਉਂ ਹੈ? ਇਹ ਸਵਾਲ ਪੁੱਛਿਆ ਜਾਂਦਾ ਹੈ, ਅਜਕਲ ਦੀ ਪੀੜ੍ਹੀ ਜ਼ਿਆਦਾ ਪੁੱਛਦੀ ਹੈ। ਇਹ ਸਾਰਾ ਕੁਝ ਪ੍ਰਾਪਤ ਕਰ ਕੇ ਵੀ ਮਨ ਦੀ ਸ਼ਾਂਤੀ ਨਹੀਂ। ਅੱਜ ਆਤਮ ਹੱਤਿਆਵਾਂ ਜ਼ਿਆਦਾ ਹੋ ਰਹੀਆਂ ਹਨ। ਅੱਜ ਮਨੁੱਖ ਦੀ ਦੌੜ ਜ਼ਿਆਦਾ ਹੈ। ਅੱਜ ਲੜਾਈਆਂ ਜ਼ਿਆਦਾ ਹੋ ਰਹੀਆਂ ਹਨ। ਸੋ ਇਸ ਕਰਕੇ ਧਰਮ ਦੀ ਜ਼ਰੂਰਤ ਹੈ। ਉਸ ਧਰਮ ਦੀ ਜ਼ਰੂਰਤ ਹੈ ਜਿਸ ਕਰਕੇ ਅੱਜ ਇੱਥੇ ਇਕੱਠੇ ਹੋ ਕੇ ਬੈਠੇ ਹੋਏ ਹਾਂ।

ਸਾਡੇ ਸੰਪਰਦਾਇਕ ਧਰਮ ਵੱਖਰੇ ਵੱਖਰੇ ਹੋ ਸਕਦੇ ਹਨ, ਸਾਡੇ ਪੂਜਾ ਕਰਨ ਦੇ ਢੰਗ ਵੱਖੋ ਵੱਖਰੇ ਹੋ ਸਕਦੇ ਹਨ, ਪਰ ਧਰਮ ਸਾਡਾ ਸਾਰਿਆਂ ਦਾ ਇੱਕੋ ਹੈ। ਧਰਮ ਨਹੀਂ ਸਿਖਾਉਂਦਾ ਕਿ ਅਸੀਂ ਕਿਸੇ ਨਾਲ ਲੜਾਈ ਕਰੀਏ, ਅਸੀਂ ਕਿਸੇ ਨਾਲ ਵਿਤਕਰਾ ਕਰੀਏ, ਕਿਸੇ ਦੇ ਰੰਗ ਤੇ ਵਿਤਕਰਾ ਕਰੀਏ, ਕਿਸੇ ਦੀ ਬੋਲੀ ਤੇ ਵਿਤਕਰਾ ਕਰੀਏ। ਉਹ ਧਰਮ ਤੇ ਪ੍ਰੇਮ ਹੈ। ਸੱਚੇ ਪਾਤਸ਼ਾਹ ਹੁਕਮ ਕਰਦੇ ਹਨ–

ਜੱਤ੍ਰ ਤੱਤ੍ਰ ਦਿਸਾ ਵਿਸਾ ਹੁਇ ਫੈਲਿਓ ਅਨੁਰਾਗ।।

ਉਹ ਪਾਤਸ਼ਾਹ ਉਹ ਪਰਮ ਸ਼ਕਤੀ ਪਿਆਰ ਰੂਪ ਹੋ ਕੇ ਸਾਰਿਆਂ ਵਿੱਚ ਫੈਲਿਆ ਹੋਇਆ ਹੈ, ਪਰ ਸਾਨੂੰ ਪਛਾਨਣ ਦੀ ਲੋੜ ਹੈ। ਧਰਮ ਵਿੱਚ ਆ ਕੇ ਅਸੀਂ ਈਰਖਾ ਛੱਡ ਦਿੰਦੇ ਹਾਂ। ਤੁਸੀਂ ਸਕੂਲ ਜਾਂਦੇ ਹੋ ਤਾਂ ਕੀ ਪ੍ਰਾਪਤੀ ਕਰਦੇ ਹੋ। ਸਾਡੀ ਪ੍ਰਾਪਤੀ ਇਹ ਹੈ, ਕੀ ਅਸੀਂ ਈਰਖਾ ਛੱਡ ਸਕਦੇ ਹਾਂ? ਆਪਣਾ ਹੰਕਾਰ ਜਿਸ ਨੇ ਪੂਰੀ ਤਰ੍ਹਾਂ ਛੱਡ ਦਿੱਤਾ, ਉਹ ਤਾਂ ਪਹੁੰਚ ਗਿਆ ਪਰ ਅਸੀਂ ਜਿੰਨਾਂ ਜਿੰਨਾਂ ਆਪਣਾ ਹੰਕਾਰ ਛੱਡਦੇ ਹਾਂ ਉਨਾਂ ਉਨਾਂ ਅਸੀਂ ਸੌਖੇ ਹੋਈ ਜਾਂਦੇ ਹਾਂ। ਸੱਚੇ ਪਾਤਸ਼ਾਹ ਹੁਕਮ ਕਰਦੇ ਨੇ–

ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ।।

ਹੰਕਾਰ ਤੇ ਪਰਮਾਤਮਾ ਇੱਕ ਥਾਂ ਨਹੀਂ ਵਸ ਸਕਦੇ। ਇਹ ਵਿਭਿੰਨਤਾ ਪਰਮਾਤਮਾ, ਉਸ ਸ਼ਕਤੀ ਨੇ ਕੀਤੀ ਹੈ–

ਮੇਰੈ ਪ੍ਰਭਿ ਸਾਚੈ ਇਕੁ ਖੇਲੁ ਰਚਾਇਆ।। ਕੋਇ ਨ ਕਿਸ ਹੀ ਜੇਹਾ ਉਪਾਇਆ।।

ਕੋਈ ਕਿਸੇ ਜਿਹਾ ਨਹੀਂ ਉਪਾਇਆ, ਪਰ ਬਾਹਰੋਂ ਵੱਖਰੇ ਲਗਦੇ ਹੋਏ ਅਸੀਂ ਇੱਕ ਹਾਂ। ਅਸੀਂ ਉਸ ਇੱਕ ਨੂੰ ਪਛਾਨਣਾ ਹੈ।

ਜਬ ਧਾਰੈ ਕੋਊ ਬੈਰੀ ਮੀਤੁ।। ਤਬ ਲਗੁ ਨਿਹਚਲੁ ਨਾਹੀ ਚੀਤੁ।।

ਜਿੰਨਾ ਚਿਰ ਸਾਨੂੰ ਇਹ ਲਗਦਾ ਹੈ ਕਿ ਕੋਈ ਮੇਰਾ ਵੈਰੀ ਹੈ, ਕੋਈ ਮੇਰਾ ਮਿੱਤਰ ਹੈ, ਉਨਾਂ ਚਿਰ ਸਾਡੇ ਮਨ ਨੂੰ ਸ਼ਾਂਤੀ ਨਹੀਂ ਮਿਲ ਸਕਦੀ।

ਇਕਸੈ ਦੀ ਸਾਮਗਰੀ ਇਕਸੈ ਦੀ ਹੈ ਰੀਤਿ।। ਇਕਸ ਸਿਉ ਮਨੁ ਮਾਨਿਆ ਤਾ ਹੋਆ ਨਿਹਚਲੁ ਚੀਤੁ।।

ਇਹ ਸਾਡੀ ਅਵਸਥਾ ਹੈ। ਇੱਥੇ ਅਸੀਂ ਪਹੁੰਚਣਾ ਹੈ। ਅਸੀਂ ਜਿੰਨਾ ਜਿੰਨਾ ਉਸ ਰਸਤੇ ਤੇ ਤੁਰ ਸਕਦੇ ਹਾਂ, ਜਿੰਨਾ ਜਿੰਨਾ ਉਧਰ ਨੂੰ ਤੁਰਾਂਗੇ ਅਸੀਂ ਉਨਾਂ ਉਨਾਂ ਹੀ ਸੌਖੇ ਹੋਈ ਜਾਵਾਂਗੇ। ਸਤਿਗੁਰੂ ਜਗਜੀਤ ਸਿੰਘ ਜੀ ਹੁਕਮ ਕਰਦੇ ਹੁੰਦੇ ਸੀ– "ਆਪਣੇ ਹੱਕ ਦਾ ਦਾਨ ਕਰੋ, ਦੂਜੇ ਦੇ ਹੱਕ ਦੀ ਰੱਖਿਆ ਕਰੋ।" ਕਿੰਨੇ ਸੌਖੇ ਹੋ ਜਾਂਦੇ ਹਾਂ ਅਸੀਂ ਜੇਕਰ ਥੋੜ੍ਹਾ ਜਿਹਾ ਵੀ ਕਿਸੇ ਦੇ ਹੱਕ ਦੀ ਰੱਖਿਆ ਕਰਨ ਲਗ ਜਾਈਏ, ਸਾਨੂੰ ਉਸ ਵਿੱਚ ਪਰਮਾਤਮਾ ਦਿਖਣ ਲਗ ਜਾਏ, ਇਕ ਮਨੁੱਖ ਹੀ ਦਿਖਣ ਲਗ ਜਾਏ ਤਾਂ ਸਾਡਾ ਆਪਣਾ ਮਨ ਕਿੰਨਾ ਸੁਖੀ ਹੋ ਜਾਂਦਾ ਹੈ। ਤੁਸੀਂ ਦੇਖਦੇ ਹੋ ਜਦੋਂ ਤੁਹਾਡੇ ਅੰਦਰ ਈਰਖਾ ਹੁੰਦੀ ਹੈ, ਸਭ ਤੋਂ ਪਹਿਲਾਂ ਤਕਲੀਫ ਤੁਹਾਡੇ ਆਪਣੇ ਮਨ ਨੂੰ ਹੁੰਦੀ ਹੈ। ਜਦੋਂ ਅਸੀਂ ਕਿਸੇ ਵਾਸਤੇ ਈਰਖਾ ਛੱਡ ਦਿੰਦੇ ਹਾਂ, ਖੁਸ਼ੀ ਦਾ ਰਸਤਾ ਉਹ ਹੀ ਹੈ। ਅਸੀਂ ਜਿੰਨੀਆਂ ਪ੍ਰਾਪਤੀਆਂ ਕਰ ਲਈਏ, ਮਾਇਆ ਦੀਆਂ ਪ੍ਰਾਪਤੀਆਂ ਕਰ ਲਈਏ, ਸਾਡੇ ਕੋਲ ਮਾਇਆ ਬਹੁਤ ਹੋ ਜਾਵੇ, ਪਰ ਜੇ ਖੁਸ਼ੀ ਲੈਣੀ ਹੈ ਤਾਂ ਧਰਮ ਦੇ ਰਸਤੇ ਤੇ ਚਲ ਕੇ ਲੈ ਸਕਦੇ ਹਾਂ। ਉਹ ਨਿਹਚਲ ਉਦੋਂ ਹੀ ਹੋਣਾ ਹੈ ਜਦੋਂ ਅਸੀਂ ਇਕ ਨੂੰ ਪਛਾਨਣਾ ਹੈ। ਅਸੀਂ ਧਰਮਾਂ ਦੇ ਨਾਂ ਤੇ ਨਾ ਲੜੀਏ। ਅਸੀਂ ਸਾਰੇ ਇਕੱਠੇ ਹਾਂ। ਸਾਰਿਆਂ ਦਾ ਸੰਦੇਸ਼ ਇੱਕੋ ਹੈ। ਅਸੀਂ ਇੱਥੇ ਸਾਰਿਆਂ ਨੂੰ ਸੁਣਿਆ ਹੈ। ਕਿਸੇ ਦੇ ਸੰਦੇਸ਼ ਵਿੱਚ ਕੋਈ ਫਰਕ ਨਹੀਂ। ਕਿਸੇ ਦੇ ਬਾਣੇ ਅਲਗ ਅਲਗ ਹੋ ਸਕਦੇ ਨੇ ਪਰ ਜਿਹੜੇ ਵੀ ਇਹ ਸਾਧੂ, ਸੰਤ, ਮਹਾਤਮਾ, ਗੁਰੂ ਸਾਡੇ ਕੋਲ ਆਏ ਨੇ ਸਾਰਿਆਂ ਦਾ ਸੁਨੇਹਾ ਇੱਕੋ ਹੈ। ਗੁਰੂ ਨਾਨਕ ਦੇਵ ਸੱਚੇ ਪਾਤਸ਼ਾਹ ਨੇ ਬਹੁਤ ਦੁਨੀਆਂ ਦਾ ਭ੍ਰਮਣ ਕੀਤਾ। ਸੱਚੇ ਪਾਤਸ਼ਾਹ ਨੇ ਕਿਸੇ ਮੁਸਲਮਾਨ ਨੂੰ ਨਹੀਂ ਆਖਿਆ ਕਿ ਤੂੰ ਮੇਰਾ ਸੇਵਕ ਬਣ ਜਾ, ਤੂੰ ਆਪਣਾ ਧਰਮ ਛੱਡ ਦੇ। ਸੱਚੇ ਪਾਤਸ਼ਾਹ ਨੇ ਇਹੀ ਆਖਿਆ–

ਤਉ ਨਾਨਕ ਸਰਬ ਜੀਆ ਮਿਹਰੰਮਤਿ ਹੋਇ ਤ ਮੁਸਲਮਾਣੁ ਕਹਾਵੈ।।

ਸੱਚੇ ਪਾਤਸ਼ਾਹ ਨੇ ਮੁਸਲਮਾਨ ਨੂੰ ਆਪਣੇ ਧਰਮ ਵਿੱਚ ਪੱਕਾ ਕੀਤਾ ਹੈ, ਹਿੰਦੂ ਨੂੰ ਆਪਣੇ ਧਰਮ ਵਿੱਚ ਪੱਕਾ ਕੀਤਾ ਹੈ। ਸਾਡੇ ਕੋਲ ਬੜੀਆਂ ਵੱਡੀਆਂ ਉਦਾਹਰਨਾਂ ਹਨ। ਅਸੀਂ ਆਮ ਗੱਲਾਂ ਕਰਦੇ ਹਾਂ– ਸਤਿਗੁਰੂ ਸੱਚੇ ਪਾਤਸ਼ਾਹ ਦੇ ਸਿੱਖ ਹੋਏ–ਰਾਇ ਬੁਲਾਰ ਖਾਂ ਸਾਹਿਬ, ਭਾਈ ਮਰਦਾਨਾ ਜੀ ਉਹਨਾਂ ਦੇ ਨਾਲ ਰਹੇ। ਉਹਨਾਂ ਨੇ ਕਦੀ ਵੀ ਧਰਮਾਂ ਨੂੰ ਵੰਡਿਆ ਨਹੀਂ। ਅੱਜ ਅਸੀਂ ਕਿਉਂ ਵੰਡਦੇ ਹਾਂ। ਉਹ ਵੰਡਣ ਵਾਲੀਆਂ ਸ਼ਕਤੀਆਂ ਨਾਲੋਂ ਅਸੀਂ ਤਾਕਤਵਰ ਹੋਈਏ। ਇੱਥੋਂ ਇਹ ਮੈਸੇਜ ਜਾਵੇ ਕਿ ਅਸੀਂ ਸਾਰੇ ਇੱਕੋ ਹਾਂ। ਕਿਸੇ ਵੀ ਧਰਮ ਦੀ ਅਸੀਂ ਨਿੰਦਿਆ ਨਹੀਂ ਕਰਨੀ। ਸਾਰੇ ਭਗਵਾਨ, ਸਾਧੂ ਸੰਤ ਮਹਾਤਮਾ ਸਾਡੇ ਨੇ। ਸਾਡੇ ਕੋਲ ਬੜੀ ਵੱਡੀ ਮਿਸਾਲ ਹੈ ਕਿ ਕਿੱਥੋਂ ਕਿੱਥੋਂ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਸੱਚੇ ਪਾਤਸ਼ਾਹ ਨੇ ਦਰਜ ਕੀਤੀ ਹੈ। ਬਾਬਾ ਫਰੀਦ ਜੀ, ਭਗਤ ਕਬੀਰ ਜੀ, ਭਗਤ ਰਵਿਦਾਸ ਜੀ, ਬਾਬਾ ਨਾਮਦੇਵ ਜੀ ਦੀਆਂ ਬਾਣੀਆਂ ਦਰਜ ਕੀਤੀਆਂ ਹਨ। ਉਹਨਾਂ ਨੂੰ ਸਤਿਕਾਰ ਦਿੱਤਾ ਹੈ ਕਿਉਂ ਕਿ ਜਿਹੜਾ ਉੱਥੇ ਪਹੁੰਚ ਗਿਆ, ਜਿਹੜਾ ਇਕ ਨਾਲ ਜੁੜ ਗਿਆ ਉਹ ਸਾਰੇ ਹੀ ਸਤਿਕਾਰਯੋਗ ਹਨ। ਉਹ ਸਾਰੇ ਹੀ ਸਤਿਗੁਰੂ ਕਹਾਉਣ ਦੇ ਹੱਕਦਾਰ ਹਨ। ਸਤਿਗੁਰੂ ਸੱਚੇ ਪਾਤਸ਼ਾਹ ਨੇ ਆਖਿਆ–

ਸਤਿ ਪੁਰਖੁ ਜਿਨਿ ਜਾਨਿਆ ਸਤਿਗੁਰੁ ਤਿਸ ਕਾ ਨਾਉ।।

ਉਹਦੀ ਕੋਈ ਜਾਤ-ਪਾਤ ਨਹੀਂ। ਇਹ ਗੱਲਾਂ ਕਰਨ ਦਾ ਮਤਲਬ ਹੈ ਕਿ ਸਾਡੇ ਸਾਰਿਆਂ ਦੇ ਧਰਮ ਇੱਕ ਨੇ, ਅਸੀਂ ਇੱਕ ਨਾਲ ਜੁੜੀਏ, ਅਸੀਂ ਇਹ ਕੋਸ਼ਿਸ਼ ਕਰੀਏ ਕਿ ਇਸ ਸਮਾਜ ਵਿੱਚੋਂ ਈਰਖਾ ਘਟੇ, ਸਾਡੇ ਪੰਜਾਬ ਨੂੰ ਵੀ ਨਜ਼ਰ ਨਾ ਲੱਗੇ। ਤੁਸੀਂ ਸਾਰੇ ਸ਼ੋਸ਼ਲ ਮੀਡੀਆ ਤੇ ਮੌਜੂਦ ਹੋ। ਇਹ ਸਾਰਾ ਇੱਕ ਦਾ ਸੰਦੇਸ਼ ਦੇਂਦੇ ਅਸੀਂ ਅੱਗੇ ਵਧੀਏ ਤਾ ਕਿ ਦੁਨੀਆਂ ਵਿੱਚ ਸ਼ਾਂਤੀ ਹੋ ਸਕੇ, ਪੰਜਾਬ ਵਿੱਚ ਸ਼ਾਂਤੀ ਹੋ ਸਕੇ। ਮੈਂ ਐਨੀ ਅਰਜ ਕਰ ਕੇ ਬਾਹਰੋਂ ਆਏ ਹੋਏ ਸਾਰੇ ਸਾਧੂ, ਸੰਤਾਂ, ਮਹਾਤਮਾ, ਮਹਾਰਾਜ ਜੀ ਦਾ ਧੰਨਵਾਦ ਕਰਦਾ ਹਾਂ। ਤੁਸੀਂ ਸਾਡੀ ਅਰਜ ਬੇਨਤੀ ਸੁਣ ਕੇ ਇੱਥੇ ਆਏ ਹੋ। ਤੁਹਾਡਾ ਬਹੁਤ ਬਹੁਤ ਧੰਨਵਾਦ।

ਮੈਂ ਉਮੀਦ ਕਰਦਾ ਹਾਂ ਕਿ ਅਸੀਂ ਇਸੇ ਤਰ੍ਹਾਂ ਇਕੱਠੇ ਹੁੰਦੇ ਰਹਾਂਗੇ। ਸਾਨੂੰ ਇਹ ਸੇਵਾ ਲਾਈ ਹੈ ਕਿ ਅਸੀਂ ਧਰਮ ਦਾ ਪਰਚਾਰ ਕਰਨਾ ਹੈ। ਅਸੀਂ ਇਸ ਰੂਪ ਵਿੱਚ ਕਰ ਸਕੀਏ ਕਿ ਉਸ ਧਰਮ ਨਾਲ ਜੁੜ ਕੇ ਕੋਈ ਸੁਖੀ ਹੋ ਸਕੇ, ਉਸ ਨਾਮ ਨਾਲ ਜੁੜ ਕੇ ਕੋਈ ਪੂਰੀ ਖੁਸ਼ੀ ਪ੍ਰਾਪਤ ਕਰ ਸਕੇ। ਸਾਧ ਸੰਗਤ ਦੇ ਚਰਨਾਂ ਵਿੱਚ ਵੀ ਬੇਨਤੀ ਹੈ ਕਿ ਸਾਰੇ ਅਸ਼ੀਰਵਾਦ ਦਿਉ ਕਿ ਅਸੀਂ ਉਹ ਸੇਵਾ ਕਰ ਸਕੀਏ, ਅਸੀਂ ਇਕ ਨਾਲ ਜੁੜ ਸਕੀਏ। ਤਾਕਿ ਅਸੀਂ ਆਪ ਉਸ ਅਨੰਦ ਵਿੱਚ ਹੋ ਸਕੀਏ ਤੇ ਦੂਜਿਆਂ ਨੂੰ ਉਸ ਅਨੰਦ ਨਾਲ ਜੋੜ ਸਕੀਏ। ਐਨੀ ਅਰਜ ਕਰਦਾ ਹੋਇਆ ਮੈਂ ਤੁਹਾਡੇ ਸਾਰਿਆਂ ਕੋਲੋਂ ਆਗਿਆ ਲੈਂਦਾ ਹਾਂ।

ਸਤਿ ਸ੍ਰੀ ਅਕਾਲ।

ਸੰਪਾਦਕੀ

## ਸਰਬ ਧਰਮ ਸੰਮੇਲਨ – ਸ੍ਰੀ ਭੈਣੀ ਸਾਹਿਬ

# ਏਕ ਨੂਰ ਤੇ ਸਭ ਜਗ ਉਪਜਿਆ

ਭਗਤ ਕਬੀਰ ਜੀ ਲਿਖਦੇ ਹਨ–

ਅਵਲਿ ਅਲਹੁ ਨੂਰ ਉਪਾਇਆ ਕੁਦਰਤਿ ਕੇ ਸਭ ਬੰਦੇ।।
ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ।।

ਭਗਤ ਕਬੀਰ ਜੀ ਦਾ ਇਹ ਕਥਨ ਅੱਜ ਤੋਂ ਸਦੀਆਂ ਪਹਿਲਾਂ ਵੀ ਸੱਚ ਸੀ, ਅੱਜ ਵੀ ਸੱਚ ਹੈ ਅਤੇ ਆਉਣ ਵਾਲੇ ਸਮੇਂ ਵਿੱਚ ਵੀ ਸੱਚ ਹੀ ਰਹੇਗਾ। ਸੱਚ ਹੀ ਸਭ ਦਾ ਸਾਂਝਾ ਧਰਮ ਹੈ ਕਿਉਂਕਿ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਸਾਨੂੰ ਧਰਮ ਦੀ ਇਹੀ ਪਰਿਭਾਸ਼ਾ ਦੱਸੀ ਹੈ– ਬੋਲੀਐ ਸਚੁ ਧਰਮੁ ਝੂਠ ਨ ਬੋਲੀਐ।। (ਸ਼ੇਖ ਫਰੀਦ ਜੀ)

ਸਾਰੇ ਧਰਮਾਂ ਦੀਆਂ ਧਾਰਨਾਵਾਂ ਵੱਖ ਵੱਖ ਹੋ ਸਕਦੀਆਂ ਹਨ, ਪਰ ਸੱਚ ਹੀ ਸਭ ਦਾ ਸਾਂਝਾ ਧਰਮ ਹੈ। ਸੱਚ ਸਰਵ ਵਿਆਪਕ ਹੈ। ਉਸ ਨੂੰ ਲੁਕਣ ਛਿਪਣ ਦੀ ਲੋੜ ਨਹੀਂ ਹੁੰਦੀ। ਝੂਠ ਨੂੰ ਸੱਚ ਸਾਬਤ ਕਰਨ ਲਈ ਹੋਰ ਸੌ ਝੂਠ ਬੋਲਣੇ ਪੈਂਦੇ ਹਨ, ਪਰ ਸੱਚ ਨੂੰ ਸਾਬਤ ਕਰਨ ਦੀ ਲੋੜ ਨਹੀਂ ਹੁੰਦੀ ਕਿਉਂਕਿ ਸੱਚ ਤਾਂ ਪ੍ਰਤੱਖ ਹੁੰਦਾ ਹੈ ਅਤੇ ਪ੍ਰਤੱਖ ਨੂੰ ਪ੍ਰਮਾਣ ਦੀ ਵੀ ਲੋੜ ਨਹੀਂ ਹੁੰਦੀ।

ਇਸ ਵਾਰ ਸ੍ਰੀ ਭੈਣੀ ਸਾਹਿਬ ਵਿਖੇ ਹੋਏ ਹੋਲੇ ਮਹੱਲੇ 'ਚ 9 ਮਾਰਚ 2023 ਨੂੰ ਗੁਰੂ ਨਾਨਕ ਸਤਿਸੰਗ ਭਵਨ 'ਚ ਵਿਸ਼ਵ ਸ਼ਾਂਤੀ ਅਤੇ ਭਾਈਚਾਰਕ ਸਾਂਝ ਨੂੰ ਸਮਰਪਿਤ 'ਸਰਬ ਧਰਮ ਸੰਮੇਲਨ' ਹੋਇਆ ਜਿਸ ਵਿੱਚ ਵੱਖ ਵੱਖ ਧਰਮਾਂ ਦੇ ਰਹਿਨੁਮਾ, ਗੁਰੂ ਜਨ, ਸਾਧੂ, ਸੰਤ ਅਤੇ ਸੰਗਤ ਸ਼ਾਮਿਲ ਹੋਈ। ਸਤਿਗੁਰੂ ਉਦੈ ਸਿੰਘ ਜੀ ਦੀ ਸਰਪ੍ਰਸਤੀ 'ਚ ਹੋਇਆ ਇਹ ਸੰਮੇਲਨ ਇਕ ਨਿਵੇਕਲਾ ਉਪਰਾਲਾ ਸੀ, ਜਿਸ ਦਾ ਮੰਤਵ ਸਾਰੀਆਂ ਧਾਰਮਿਕ ਸੰਪਰਦਾਵਾਂ ਨੂੰ ਇਕ ਮੰਚ ਤੇ ਇਕੱਠਿਆਂ ਕਰ ਕੇ ਸਾਰੀ ਦੁਨੀਆਂ ਨੂੰ ਈਰਖਾ, ਨਿੰਦਿਆ ਤੇ ਲੜਾਈ ਝਗੜੇ ਤੋਂ ਦੂਰ ਕਰ ਕੇ ਭਾਈਚਾਰਕ ਸਾਂਝ ਪੈਦਾ ਕਰਨਾ ਸੀ ਤਾਂ ਜੋ ਭੈਣੀ ਸਾਹਿਬ ਦੀ ਤਪੋ ਭੂਮੀ ਤੋਂ ਇਹ ਸੰਦੇਸ਼ ਜਾਵੇ ਕਿ ਸਭ ਦਾ ਮਾਲਿਕ ਇਕ ਅਕਾਲ ਪੁਰਖ ਹੈ। ਇਕ ਨਾਲ ਜੁੜ ਕੇ ਹੀ ਅਸੀਂ ਧਰਮ ਨਾਲ ਜੁੜੇ ਰਹਿ ਸਕਦੇ ਹਾਂ ਅਤੇ ਪਰਮਾਤਮਾ ਦੀਆਂ ਖੁਸ਼ੀਆਂ ਪ੍ਰਾਪਤ ਕਰ ਸਕਦੇ ਹਾਂ। ਧਰਮ ਸਭ ਨੂੰ ਆਪਸ ਵਿੱਚ ਜੋੜਨ ਦਾ ਕੰਮ ਕਰਦਾ ਹੈ ਨਾ ਕਿ ਤੋੜਨ ਦਾ। ਇਸ ਸੰਮੇਲਨ ਦਾ ਆਯੋਜਨ ਕਰਨਾ ਇਕ ਬਹੁਤ ਵੱਡਾ ਕਾਰਜ ਸੀ ਜੋ ਸਤਿਗੁਰੂ ਜੀ ਦੀ ਕਿਰਪਾ ਨਾਲ ਸਹਿਜੇ ਹੀ ਹੋ ਗਿਆ ਜਾਪਿਆ। ਸਤਿਗੁਰੂ ਜੀ ਦੇ ਹੁਕਮ ਨਾਲ ਉਹਨਾਂ ਦੇ ਪਿਆਰੇ ਸਿੱਖ ਪ੍ਰਮੁਖ ਧਾਰਮਿਕ ਸ਼ਖਸੀਅਤਾਂ ਅਤੇ ਸੰਤ ਜਨਾਂ ਨੂੰ ਸਤਿਗੁਰੂ ਜੀ ਦਾ ਸੱਦਾ ਪੱਤਰ ਦੇਣ ਗਏ ਜਿਸ ਨੂੰ ਉਹਨਾਂ ਨੇ ਸਹਰਸ਼ ਸਵੀਕਾਰ ਕੀਤਾ। ਨਵੇਂ ਪੰਡਾਲ ਦੀ ਤਿਆਰੀ, ਨਾਮਧਾਰੀ ਅਤੇ ਗੈਰ ਨਾਮਧਾਰੀ ਸੰਗਤ ਨੂੰ ਸੰਮੇਲਨ ਵਿੱਚ ਸ਼ਾਮਿਲ ਹੋਣ ਲਈ ਸੂਚਿਤ ਅਤੇ ਪ੍ਰੇਰਿਤ ਕਰਨਾ, ਗੁਰੂ ਜਨਾਂ ਦਾ ਸਵਾਗਤ ਕਰਨਾ, ਉਹਨਾਂ ਦੇ ਰਹਿਣ ਅਤੇ ਖਾਣ ਪੀਣ ਦਾ ਇੰਤਜਾਮ, ਸੰਗਤ ਵਿੱਚ ਅਨੁਸ਼ਾਸਨ ਅਤੇ ਸ਼ਰਧਾ ਭਾਵ ਹੋਣਾ, ਸਤਿਕਾਰਤ ਸ਼ਖਸੀਅਤਾਂ ਦੀ ਸਕਿਉਰਿਟੀ, ਸਟੇਜ ਦੇ ਪ੍ਰਬੰਧ, ਮੰਚ ਸੰਚਾਲਨ, ਬੁਲਾਰਿਆਂ ਦੀ ਸੂਚੀ, ਲਾਈਟ, ਸਾਊਂਡ, ਫੋਟੋਗ੍ਰਾਫੀ, ਲਾਈਵ ਆਨਲਾਈਨ ਪ੍ਰੋਗਰਾਮ ਦਾ ਪ੍ਰਸਾਰਨ, ਲੰਗਰ ਦਾ ਪ੍ਰਬੰਧ, ਜਲ ਦਾ ਪ੍ਰਬੰਧ, ਪਹਿਰੇ ਦੀ ਸੇਵਾ, ਜੋੜੇ ਰੱਖਣ ਦਾ ਪ੍ਰਬੰਧ ਆਦਿ ਅਨੇਕ ਸੇਵਾਵਾਂ ਸਨ, ਜਿੰਨ੍ਹਾਂ ਨੂੰ ਸੇਵਾਦਾਰਾਂ ਨੇ ਬਾਖੂਬੀ ਨਿਭਾਇਆ ਅਤੇ ਸੰਮੇਲਨ ਦੀ ਸਫਲਤਾ ਵਿੱਚ ਯੋਗਦਾਨ ਪਾਇਆ।

ਆਖਿਰ ਜਿਸ ਦਿਨ ਦਾ ਇੰਤਜ਼ਾਰ ਸੀ, ਉਹ ਆ ਹੀ ਗਿਆ। 9 ਮਾਰਚ, ਵੀਰਵਾਰ ਵਾਲੇ ਦਿਨ ਸਵੇਰੇ ਆਸਾ ਦੀ ਵਾਰ ਦੇ ਭੋਗ ਤੋਂ ਬਾਅਦ ਪ੍ਰੋਗਰਾਮ ਦੀਆਂ ਤਿਆਰੀਆਂ ਸ਼ੁਰੂ ਹੋ ਗਈਆਂ। ਦੋਪਹਿਰ ਦਾ ਦੀਵਾਨ ਜੱਥੇਦਾਰ ਗੁਰਲਾਲ ਸਿੰਘ ਨੇ ਲਗਾਇਆ। ਜਿਨ੍ਹਾਂ ਨੇ ਹੋਲੀ ਦੇ ਤਿਉਹਾਰ ਦੀ ਮਹਤੱਤਾ ਅਤੇ ਹੋਲੇ ਦੇ ਇਤਿਹਾਸ ਤੋਂ ਜਾਣੂ ਕਰਵਾਇਆ। ਰੰਗਾਂ ਨਾਲ ਹੋਲੀ ਖੇਡਣ ਦੀ ਬਜਾਏ ਮਨ ਨੂੰ ਨਾਮ ਵਿੱਚ ਰੰਗਣ ਦੀ ਅਰਦਾਸ ਕਰਦਿਆਂ ਇਹ ਤੁਕ ਪੜ੍ਹੀ– "ਸਾਨੂੰ ਨਾਮ ਦੀ ਰੰਗਣ ਵਿੱਚ ਰੰਗ ਦਾਤਿਆ।"

ਦੀਵਾਨ ਦੇ ਦੌਰਾਨ ਹੀ ਧਾਰਮਿਕ ਸ਼ਖਸੀਅਤਾਂ ਸਟੇਜ ਤੇ ਸੁਭਾਇਮਾਨ ਹੋਣ ਲਗ ਪਈਆਂ। ਸਾਰੀ ਸੰਗਤ ਇਹਨਾਂ ਸਤਿਕਾਰਤ ਰੂਹਾਂ ਦੇ ਦਰਸ਼ਨ ਕਰਨ ਅਤੇ ਉਹਨਾਂ ਦੇ ਵੱਡਮੁੱਲੇ ਵਿਚਾਰ ਸੁਣਨ ਦੀ ਉਡੀਕ ਵਿੱਚ ਸੀ।

ਸਾਡੇ ਵਿਦਵਾਨ ਕਥਾਵਾਚਕ ਸੰਤ ਨਿਸ਼ਾਨ ਸਿੰਘ ਜੀ ਨੇ ਆਏ ਹੋਏ ਸਾਧੂ-ਸੰਤਾਂ ਅਤੇ ਮਹਾਂਪੁਰਖਾਂ ਨੂੰ ਜੀਉ ਆਇਆਂ ਆਖਿਆ ਅਤੇ ਕਿਹਾ ਕਿ ਸਾਰਾ ਸੰਸਾਰ ਪਰਮ ਪਿਤਾ ਪਰਮਾਤਮਾ ਦਾ ਅੰਸ਼ ਹੈ। ਸਾਰੇ ਜੀਵ ਉਸੇ ਦੇ ਬਣਾਏ ਹੋਏ ਹਨ। ਅਸੀਂ ਸਾਰੇ ਭਰਾ ਭਰਾ ਹਾਂ। ਗੁਰੂ ਨਾਨਕ ਦੇਵ ਜੀ ਨੇ ਸਾਰੀ ਮਾਨਵਤਾ ਨੂੰ ਭਰਾਤਰੀ ਭਾਵ ਦੀ ਮਾਲਾ ਵਿੱਚ ਪਿਰੋਣ ਵਾਸਤੇ ਦੂਰ ਦੂਰ ਤਕ ਉਦਾਸੀਆਂ ਕੀਤੀਆਂ ਅਤੇ ਸਰਬ ਸਾਂਝੀਵਾਲਤਾ ਦਾ ਸੰਦੇਸ਼ ਦਿੱਤਾ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ 1934 ਈ. ਵਿੱਚ 'ਗੁਰੂ ਨਾਨਕ ਸਰਬ ਸੰਪ੍ਰਦਾਇ ਕਾਨਫਰੰਸ' ਕੀਤੀ ਅਤੇ 1943 ਵਿੱਚ

ਹਿੰਦੂ-ਮੁਸਲਿਮ ਸਿੱਖ ਮਿਲਾਪ ਕਾਨਫਰੰਸ ਕੀਤੀ, ਜਿਸ ਦਾ ਉਦੇਸ਼ ਸਾਰੇ ਧਰਮਾਂ ਵਿੱਚ ਏਕਾ ਕਰਨਾ ਅਤੇ ਮਿਲ ਜੁਲ ਕੇ ਰਹਿਣਾ ਸੀ। ਉਹਨਾਂ ਇਹ ਸੱਦਾ ਦਿੱਤਾ–

ਹੋਇ ਇਕਤ੍ਰ ਮਿਲਹੁ ਮੇਰੇ ਭਾਈ ਦੁਬਿਧਾ ਦੂਰਿ ਕਰਹੁ ਲਿਵ ਲਾਇ।।
ਹਰਿ ਨਾਮੈ ਕੇ ਹੋਵਹੁ ਜੋੜੀ ਗੁਰਮੁਖਿ ਬੈਸਹੁ ਸਫਾ ਵਿਛਾਇ।।

ਇਸ ਤੋਂ ਬਾਅਦ ਸੰਤ ਗੁਰੂਬਚਨ ਸਿੰਘ ਜੀ ਨੇ ਆਪਣਾ ਵਿਆਖਿਆਨ ਇਸ ਤੁਕ ਤੋਂ ਸ਼ੁਰੂ ਕੀਤਾ–

ਜੇ ਤੂ ਤੁਠਾ ਕ੍ਰਿਪਾ ਨਿਧਾਨ ਨਾ ਦੂਜਾ ਵੇਖਾਲਿ।।
ਏਹਾ ਪਾਈ ਮੂ ਦਾਤੜੀ ਨਿਤ ਹਿਰਦੈ ਰਖਾ ਸਮਾਲਿ।।

ਹੇ ਪਰਮਾਤਮਾ, ਗਰੀਬ ਨਿਵਾਜ ਜੇ ਤੂੰ ਮੇਰੇ ਉੱਤੇ ਪ੍ਰਸੰਨ ਹੈ ਤਾਂ ਮੈਨੂੰ ਕੋਈ ਦੂਜਾ ਨਜ਼ਰ ਹੀ ਨਾ ਆਵੇ। ਉਹਨਾਂ ਦੱਸਿਆ ਕਿ ਉਂਕਾਰ ਸ਼ਬਦ ਵੈਦਿਕ ਕਾਲ ਤੋਂ ਮਿਲਿਆ ਹੈ, ਪਰ ਸਤਿਗੁਰੂ ਨਾਨਕ ਦੇਵ ਜੀ ਨੇ ਉਸ ਅਗੇ ੧ ਲਾਇਆ ਅਤੇ ੧ਓ ਬਣਿਆ ਜੋ ਏਕਾਤਮਕਤਾ ਦਾ ਚਿੰਨ੍ਹ ਹੈ।

ਸੰਤ ਜੀ ਤੋਂ ਬਾਅਦ ਸਾਡੇ ਨੌਜਵਾਨ ਵਿਦਵਾਨ ਪੰ. ਯਾਦਵਿੰਦਰ ਸਿੰਘ ਨੇ ਧਰਮ ਦੀ ਮਹਤੱਤਾ ਬਾਰੇ ਬੋਲਦਿਆਂ ਕਿਹਾ ਕਿ ਅੱਜ ਭੌਤਿਕ ਸਮਰਿੱਧੀ ਅਤੇ ਭੌਤਿਕ ਗਿਆਨ ਵੱਧ ਰਿਹਾ ਹੈ, ਵੱਡੇ ਵੱਡੇ ਅਵਿਸ਼ਕਾਰ ਹੋ ਰਹੇ ਹਨ, ਪਰ ਮਾਨਵੀ ਮੁੱਲ–ਪ੍ਰੇਮ, ਸਦਭਾਵਨਾ, ਸਮਰਪਨ, ਮਿੱਤਰ ਭਾਵ ਇਹ ਸਭ ਥੱਲੇ ਜਾ ਰਿਹਾ ਹੈ। ਇਕ ਧਰਮ ਹੀ ਐਸੀ ਸਿੱਖਿਆ ਹੈ ਜੋ ਵਿਅਕਤੀ ਦੇ ਜੀਵਨ ਨੂੰ ਪਵਿੱਤਰ ਅਤੇ ਸ਼੍ਰੇਸਠ ਬਣਾਉਂਦੀ ਹੈ ਅਤੇ ਸਮੁੱਚੀ ਮਾਨਵਤਾ ਨਾਲ ਪ੍ਰੇਮ ਕਰਨਾ ਸਿਖਾਉਂਦੀ ਹੈ। ਅਸੀਂ ਸਭ ਉਸ ਪਰਮਾਤਮਾ ਦਾ ਅੰਸ਼ ਹਾਂ। ਸਭ ਦੇ ਹਿਰਦਿਆਂ ਦੇ ਅੰਦਰ ਪਰਮਾਤਮਾ ਦਾ ਵਾਸ ਹੈ। ਸਭ ਦੇ ਜੀਵਨ ਨੂੰ ਇਕੋ ਪਰਮ ਸ਼ਕਤੀ ਹੀ ਨਿਯੰਤਰਨ ਕਰਦੀ ਹੈ। ਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ– ਗੁਰਾ ਇਕ ਦੇਹਿ ਬੁਝਾਈ

ਸਭਨਾ ਜੀਆ ਕਾ ਇਕ ਦਾਤਾ
ਸੋ ਮੈ ਵਿਸਰਿ ਨਾ ਜਾਈ।।

ਸਭਨਾਂ ਅੰਦਰ ਇਕ ਜੋਤ ਦਾ ਪ੍ਰਕਾਸ਼ ਹੈ। ਉਹ ਸਭ ਦੇ ਹਿਰਦਿਆਂ ਵਿੱਚ ਵਿਰਾਜਮਾਨ ਹੈ ਤੇ ਜੀਵ ਦੇ ਕਰਮਾਂ ਦੇ ਅਨੁਸਾਰ ਹੀ ਸੁਖ ਦੁਖ ਦੇਂਦਾ ਹੈ।

ਇਹਨਾਂ ਮੇਜਬਾਨ ਵਿਦਵਾਨਾਂ ਦੇ ਵਿਆਖਿਆਨ ਦੌਰਾਨ ਹੀ ਪ੍ਰਮੁਖ ਧਾਰਮਿਕ ਸ਼ਖਸੀਅਤਾਂ– ਬਾਬਾ ਗੁਰਿੰਦਰ ਸਿੰਘ ਜੀ ਮਹਾਰਾਜ, ਅਜਮੇਰ ਤੋਂ ਹਾਜੀ ਸਈਅਦ ਸਲਮਾਨ ਚਿਸ਼ਤੀ ਜੀ, BAPS ਸੰਸਥਾ ਤੋਂ ਮੁਨੀ ਵਤਸਲ ਦਾਸ ਸਵਾਮੀ ਜੀ, ਸ੍ਰੀ ਬ੍ਰਹਮ ਬਿਹਾਰੀ ਦਾਸ ਜੀ, ਮਿਸਟਰ ਖੇਨਪੋ ਕਿਨਲੇ ਗਿਆਲਸੇਨ, ਉਦਾਸੀਨ ਮਤ ਤੋਂ ਮਹੰਤ ਧੂਨੀ ਦਾਸ ਜੀ ਅਤੇ ਸੰਤ ਸਤਨਾਮ ਸਿੰਘ ਜੀ ਨਿਹੰਗ ਸਟੇਜ ਤੇ ਸੁਸ਼ੋਭਿਤ ਹੋ ਗਏ। ਇਹ ਸਭ ਸਤਿਗੁਰੂ ਉਦੈ ਸਿੰਘ ਜੀ ਨੂੰ ਬੜੇ ਆਤਮੀ ਭਾਵ ਨਾਲ ਮਿਲੇ ਅਤੇ ਉਹਨਾਂ ਨੂੰ ਗੁਲਦਸਤੇ, ਲੋਈ, ਮਾਲਾ ਆਦਿ ਭੇਂਟ ਕਰ ਕੇ ਆਪਣਾ ਸਤਿਕਾਰ ਪ੍ਰਗਟ ਕੀਤਾ।

ਸਭ ਤੋਂ ਪਹਿਲਾਂ ਸੰਤ ਦਰਸ਼ਨ ਸਿੰਘ ਸ਼ਾਸਤਰੀ ਜੀ ਸੰਗਤਾਂ ਨੂੰ ਸੰਬੋਧਨ ਹੋਏ। ਉਹਨਾਂ ਨੇ ਸੰਸਕ੍ਰਿਤ ਦੇ ਸਲੋਕ ਰਾਹੀਂ ਗੁਰੂ ਨਾਨਕ ਦੇਵ ਜੀ ਦੀ ਉਸਤਤ ਕੀਤੀ ਅਤੇ ਦੱਸਿਆ ਕਿ ਧਰਮ ਦਾ ਅਰਥ ਹੈ–ਜੋ ਧਾਰਨ ਕੀਤਾ ਜਾਵੇ।

ਸਰਬ ਧਰਮ ਮਹਿ ਸ੍ਰੇਸਟ ਧਰਮੁ ਹਰਿ ਕੋ ਨਾਮੁ ਨਿਰਮਲ ਕਰਮੁ।

ਧਰਮ ਇਕ ਵਿਆਪਕ ਸ਼ਬਦ ਹੈ। ਜੋ ਵਿਅਕਤੀ ਧਰਮ ਨਾਲ ਜੁੜ ਜਾਂਦਾ ਹੈ, ਉਸ ਵਿੱਚ ਮਤ ਮਤਾਂਤਰ ਵਾਲੀ ਗੱਲ ਨਹੀਂ ਰਹਿ ਜਾਂਦੀ। ਧਰਮ ਕੋਈ ਵਿਖਾਵਾ ਨਹੀਂ ਹੈ, ਇਹ ਇਕ ਧਾਰਨਾ ਹੈ, ਜਿਸ ਨੂੰ ਧਾਰਨ ਕਰਨਾ ਹੈ।

ਸ਼ਾਸਤਰੀ ਜੀ ਤੋਂ ਬਾਅਦ ਬੁੱਧ ਧਰਮ ਦੇ ਪੈਰੋਕਾਰ ਮਿਸਟਰ ਖੇਨਪੋ ਕਿਨਲੇ ਗਿਆਲਸੇਨ ਜੀ ਨੇ ਆਪਣਾ ਸੰਦੇਸ਼ ਦਿੱਤਾ। ਉਹਨਾਂ ਨੇ ਸ੍ਰੀ ਭੈਣੀ ਸਾਹਿਬ ਦੀ ਪਵਿੱਤਰ ਧਰਤੀ ਨੂੰ ਨਮਨ ਕਰਦੇ ਹੋਏ ਸਭ ਨੂੰ ਪ੍ਰਨਾਮ ਕੀਤਾ ਅਤੇ ਕਿਹਾ ਕਿ ਦੁਨੀਆਂ ਵਿੱਚ ਤਰੱਕੀ ਦੇ ਬਾਵਜੂਦ ਵੀ ਪਰੇਸ਼ਾਨੀਆਂ ਵੱਧ ਰਹੀਆਂ ਹਨ। ਇਸ ਦਾ ਮਤਲਬ ਹੈ ਕਿ ਕਿਤੇ ਨਾ ਕਿਤੇ ਅਸੀਂ ਗਲਤੀਆਂ ਕਰ ਰਹੇ ਹਾਂ। ਅਸੀਂ ਸਾਰੇ ਇਨਸਾਨ ਹਾਂ। ਇਨਸਾਨ ਕੋਲ ਸੋਚ ਵਿਚਾਰ ਕਰਨ ਲਈ ਆਪਣਾ ਚਿੱਤ ਹੈ। ਸਾਨੂੰ ਆਪਣੇ ਮਾਤਾ ਪਿਤਾ ਦਾ ਸਨਮਾਨ ਅਤੇ ਪੂਰਵਜਾਂ ਦਾ ਸਮਰਨ ਕਰਨ ਦਾ ਮੌਕਾ ਮਿਲਿਆ ਹੈ, ਜੋ ਸਾਨੂੰ ਗਵਾਉਣਾ ਨਹੀਂ ਚਾਹੀਦਾ। ਸਿਰਫ ਸਾਡਾ ਧਰਮ ਹੀ ਚੰਗਾ ਹੈ। ਇਸ ਨਾਲ ਹੰਕਾਰ ਆ ਜਾਂਦਾ ਹੈ। ਸਾਨੂੰ ਦੂਜੇ ਧਰਮਾਂ ਦੀਆਂ ਚੰਗੀਆਂ ਗੱਲਾਂ ਸਵੀਕਾਰ ਕਰਨੀਆਂ ਚਾਹੀਦੀਆਂ ਹਨ। ਸਾਨੂੰ ਹੰਕਾਰ ਘਟਾ ਕੇ ਗਿਆਨ ਵਧਾਉਣਾ ਚਾਹੀਦਾ ਹੈ। ਮਨੁੱਖ ਜੇਕਰ ਪਾਣੀ ਦੀ ਤਰ੍ਹਾਂ ਬਣ ਜਾਏ ਤਾਂ ਗਿਆਨ ਦੇ ਸਾਗਰ ਵਿੱਚ ਪਹੁੰਚ ਜਾਵੇਗਾ। ਜੇਕਰ ਅਸੀਂ ਚੱਟਾਨ ਦੀ ਤਰ੍ਹਾਂ ਸਖਤ ਬਣੇ ਰਹਾਂਗੇ ਤਾਂ ਕਿਤੇ ਨਹੀਂ ਪਹੁੰਚਾਂਗੇ। ਸੋਚ ਵਿਚਾਰ ਕੇ ਧਰਮ ਦਾ ਰਸ ਲੈਣਾ ਚਾਹੀਦਾ ਹੈ।

ਅਜਮੇਰ ਸ਼ਰੀਫ ਦਰਗਾਹ ਤੋਂ ਹਾਜੀ ਸਈਅਦ ਸਲਮਾਨ ਚਿਸ਼ਤੀ ਜੀ ਨੇ ਆਦਾਬ, ਸਲਾਮ, ਨਮਸਕਾਰ, ਸਤਿ ਸ੍ਰੀ ਅਕਾਲ ਕਹਿ ਕੇ ਸਟੇਜ ਤੇ ਬੈਠੀਆਂ ਪਵਿੱਤਰ ਸ਼ਖਸੀਅਤਾਂ ਬਾਰੇ ਕਿਹਾ ਕਿ ਇਹਨਾਂ ਦੇ ਦਰਸ਼ਨ ਮਾਤਰ ਨਾਲ ਹੀ ਰੱਬ ਦਾ ਜ਼ਿਕਰ ਯਾਦ ਆਉਂਦਾ ਹੈ। ਬਾਬਾ ਫਰੀਦ ਜੀ ਨੂੰ ਜਦੋਂ ਰੂਹਾਨੀਅਤ ਮਿਲੀ, ਉਹਨਾਂ ਨੇ ਪੰਜਾਬ ਖੇਤਰ ਵਿੱਚ ਬੜਾ ਕੰਮ ਕੀਤਾ। ਬਾਅਦ ਵਿੱਚ ਉਹਨਾਂ ਦੀ ਬਾਣੀ ਨੂੰ ਗੁਰੂ ਸਾਹਿਬ ਨੇ ਸ੍ਰੀ ਆਦਿ ਗ੍ਰੰਥ ਸਾਹਿਬ ਵਿੱਚ ਦਰਜ ਕੀਤਾ। ਅਜ ਜਦੋਂ ਸਾਰੀ ਦੁਨੀਆਂ ਵਿੱਚ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਹੁੰਦਾ ਹੈ ਤਾਂ ਉਹ ਬਾਣੀਆਂ ਦੁਹਰਾਈਆਂ ਜਾਂਦੀਆਂ ਹਨ। ਜੋ ਉਹਨਾਂ ਨੇ ਮਹਿਸੂਸ ਕੀਤਾ, ਉਸ ਨੂੰ ਜਨ ਜਨ ਤਕ ਪਹੁੰਚਾਇਆ। ਇਹਨਾਂ ਦਾ ਇਹੀ ਪੈਗਾਮ ਰਿਹਾ ਕਿ ਸਭ ਨਾਲ ਮੁਹੱਬਤ ਕਰੋ, ਕਿਸੇ ਨਾਲ ਨਫਰਤ ਨਾ ਕਰੋ। ਜੇਕਰ ਰੱਬ ਦੇ ਕਰੀਬ ਜਾਣਾ ਹੈ ਤਾਂ ਜਿੰਦਗੀ ਵਿੱਚ ਸੇਵਾ ਨੂੰ ਅਖਤਿਆਰ ਕਰੋ। ਸੂਰਜ ਵਰਗੀ ਸਫਕਤ (Grace), ਦਰਿਆ ਵਰਗੀ ਸਖਾਵਤ (Generosity) ਅਤੇ ਜ਼ਮੀਨ ਵਰਗੀ ਖਾਤਿਰਕਾਰੀ ਕਰੋ। ਦਰਬਾਰ ਵਿੱਚ ਆਉਣ ਵਾਲਿਆਂ ਦਾ ਨਾਂ, ਧਰਮ, ਜਾਤ, ਇਲਾਕਾ ਨਾ ਪੁੱਛੋ। ਸਿਰਫ ਇਹੀ ਪੁੱਛੋ–ਕੀ ਸੇਵਾ ਕਰ ਸਕਦਾ ਹਾਂ? ਸਭ ਦੀ ਮਦਦ ਕਰੋ। ਜੇਕਰ ਸਰਮਾਇਆ ਨਹੀਂ ਹੈ ਤਾਂ ਦੁਆ ਕਰੋ। ਦੁਆ ਅਤੇ ਸੇਵਾ ਨਾਲ ਕਿਸਮਤ ਬਦਲਦੀ ਹੈ। ਇਸ ਲਈ ਮਾਯੂਸ ਨਹੀਂ ਹੋਣਾ ਚਾਹੀਦਾ। ਮੁਰਸ਼ਦ ਦੀ ਇਕ ਨਿਗਾਹ ਨਾਲ ਹੀ ਸਾਡਾ ਕੰਮ ਚਲਦਾ ਹੈ। ਉਹਨਾਂ ਨੇ ਅੰਤ ਵਿੱਚ ਇਹ ਮਾਣ ਮਹਿਸੂਸ ਕੀਤਾ ਕਿ ਉਹ ਆਪਣਾ ਜਨਮ ਦਿਨ ਇਕ ਵੱਡੇ ਪਰਵਾਰ ਵਿੱਚ ਮਨਾ ਰਹੇ ਹਨ।

BAPS ਸੰਸਥਾ ਤੋਂ ਮੁਨੀ ਵਤਸਲ ਦਾਸ ਸਵਾਮੀ ਜੀ ਨੇ, ਪਰਮ ਪੂਜਯ ਮਹੰਤ ਸਵਾਮੀ ਜੀ ਮਹਾਰਾਜ ਦਾ ਸਤਿਗੁਰੂ ਜੀ ਪ੍ਰਤੀ ਸੁਨੇਹਾ ਇਕ ਵਿਸ਼ੇਸ਼ ਪੱਤਰ ਰਾਹੀਂ ਦਿੱਤਾ– "ਇਹ ਜੋ ਸਰਬ ਧਰਮ ਸੰਮੇਲਨ ਦਾ ਆਯੋਜਨ ਕੀਤਾ ਹੈ, ਉਹ ਬਹੁਤ ਹੀ ਸ਼ਲਾਘਾਯੋਗ ਕਾਰਜ ਹੈ। ਜਦੋਂ ਵੱਖੋ ਵੱਖਰੇ ਸੰਪਰਦਾਵਾਂ ਦੇ ਮੁਖੀ ਆਪਸ ਵਿੱਚ ਮਿਲਦੇ ਹਨ ਤਾਂ ਉਹਨਾਂ ਸਾਰਿਆਂ ਵਿੱਚ ਆਤਮੀ-ਭਾਵ ਵਧਦਾ ਹੈ। ਸੂਤਰਧਾਰ ਦੇ ਆਤਮੀ-ਭਾਵ ਨਾਲ ਉਸ ਦੇ ਪੈਰੋਕਾਰਾਂ ਦੇ ਵਿੱਚ ਵੀ ਏਕਤਾ ਵਧਦੀ ਹੈ। ਇਸ ਨਾਲ ਵਿਸ਼ਵ ਸ਼ਾਂਤੀ ਅਤੇ ਜੀਵ ਕਲਿਆਣ ਦਾ ਕਾਰਜ ਸੌਖਾ ਹੁੰਦਾ ਹੈ। ਨਾਲ ਹੀ ਵਸੁਧੈਵ ਕੁਟੁੰਬਕਮ ਦੀ ਸੰਸਕ੍ਰਿਤੀ ਵੀ ਪ੍ਰਫੁੱਲਿਤ ਹੁੰਦੀ ਹੈ। ਸਰਬ ਧਰਮ ਸੰਮੇਲਨ ਨਾਲ ਸਭ ਦਾ ਕਲਿਆਣ ਹੋਵੇਗਾ।"

ਮੁਨੀ ਵਤਸਲ ਦਾਸ ਜੀ ਨੇ ਕਿਹਾ ਕਿ ਹਰ ਕੋਈ ਸ਼ਾਂਤੀ ਚਾਹੁੰਦਾ ਹੈ। ਇਹ ਦਿਵਯ ਸ਼ਾਂਤੀ ਹੀ ਵਿਸ਼ਵ ਦਾ ਕਲਿਆਣ ਕਰ ਸਕੇਗੀ ਅਤੇ ਦਿਵਯ ਸ਼ਾਂਤੀ ਸਾਨੂੰ ਧਰਮ ਪ੍ਰਦਾਨ ਕਰਦਾ ਹੈ। ਇਸ ਸੰਸਾਰ ਵਿੱਚ ਸਿਰਫ਼ ਇਕੋ ਹੀ ਧਰਮ ਹੋਵੇ– ਇਸ ਤਰ੍ਹਾਂ ਦੀ ਜਿੱਦ ਛੱਡ ਕੇ ਸਾਰੇ ਧਰਮ ਇਕਜੁੱਟ ਹੋਣ– ਇਸ ਤਰ੍ਹਾਂ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ। ਜੇਕਰ ਸਮੁੱਚੀ ਮਾਨਵ ਜਾਤੀ ਇਕ ਦੂਜੇ ਦੇ ਦਰਦ ਨੂੰ ਸਮਝੇ ਤਾਂ ਮਨੁੱਖਤਾ ਨਿਖਰ ਜਾਵੇਗੀ ਅਤੇ ਵਿਸ਼ਵ ਵਿੱਚ ਸ਼ਾਂਤੀ ਹੋਵੇਗੀ। ਉਸ ਪਰਮਾਤਮਾ ਦੀ ਸੱਤਾ ਤੋਂ ਉਪਰ ਕੋਈ ਸੱਤਾ ਨਹੀਂ ਹੈ। ਜਦੋਂ ਸਾਨੂੰ ਇਹ ਅਹਿਸਾਸ ਹੁੰਦਾ ਹੈ ਤਾਂ ਹੰਕਾਰ ਮਿਟ ਜਾਂਦਾ ਹੈ। ਸਤਿਗੁਰੂ ਦਰਸ਼ਨ ਵੀ ਹੰਕਾਰ ਨੂੰ ਸ਼ਾਂਤ ਕਰਦਾ ਹੈ।

ਸਵਾਮੀ ਜੀ ਤੋਂ ਬਾਅਦ ਰਾਧਾ ਸੁਆਮੀ ਡੇਰਾ ਬਿਆਸ ਮੁਖੀ ਬਾਬਾ ਗੁਰਿੰਦਰ ਸਿੰਘ ਜੀ ਮਹਾਰਾਜ ਨੇ ਪ੍ਰਵਚਨ ਕੀਤੇ ਕਿ– ਸ਼ੇਖ ਫਰੀਦ ਜੀ ਨੇ ਸਾਡੇ ਅੱਗੇ ਇਕ ਸਵਾਲ ਰੱਖਿਆ ਸੀ, ਜਿਸ ਤੇ ਸਾਨੂੰ ਵਿਚਾਰ ਕਰਨਾ ਚਾਹੀਦਾ ਹੈ।

ਫਰੀਦਾ ਚਾਰਿ ਗਵਾਇਆ ਹੰਢਿ ਕੈ ਚਾਰਿ ਗਵਾਇਆ ਸੰਮਿ।।
ਲੇਖਾ ਰਬੁ ਮੰਗੇਸੀਆ ਤੂ ਆਂਹੋ ਕੇਰ੍ਹੇ ਕੰਮਿ।।

ਮਾਲਕ ਨੇ ਸਾਨੂੰ ਕਿਸ ਕਾਰਜ ਵਾਸਤੇ ਭੇਜਿਆ ਹੈ ਤੇ ਅਸੀਂ ਕਿਹਨਾਂ ਚੀਜ਼ਾਂ ਵਿੱਚ ਫੱਸ ਗਏ ਹਾਂ। ਅਸੀਂ ਬਾਹਰਮੁਖੀ ਸਾਧਨਾਂ ਨੂੰ ਇਕੱਠਾ ਕਰਕੇ ਜ਼ਿੰਦਗੀ ਪੂਰੀ ਕਰ ਲੈਂਦੇ ਹਾਂ। ਅਕਾਲ ਪੁਰਖ ਨੇ ਸਾਨੂੰ ਜਿਸ ਕਾਰਜ ਵਾਸਤੇ ਭੇਜਿਆ ਹੈ, ਉਸਨੂੰ ਅਸੀਂ ਭੁੱਲ ਕੇ ਬੈਠੇ ਹੋਏ ਹਾਂ।

ਗੁਰ ਗਿਆਨੁ ਪਦਾਰਥੁ ਨਾਮੁ ਹੈ। ਹਰਿ ਨਾਮੋ ਦੇਇ ਦ੍ਰਿੜਾਇ।।
ਜਿਸੁ ਪਰਾਪਤਿ ਸੋ ਲਹੈ ਗੁਰ ਚਰਣੀ ਲਾਗੈ ਆਇ।।

ਸੱਚੀ ਦੌਲਤ– ਨਾਮ ਦਾਨ, ਨਾਮ ਦੀ ਕਮਾਈ, ਸ਼ਬਦ ਦੀ ਕਮਾਈ ਹੈ।

ਸਭ ਕਿਛੁ ਘਰ ਮਹਿ ਬਾਹਰਿ ਨਾਹੀ।। ਬਾਹਰਿ ਟੋਲੈ ਸੋ ਭਰਮਿ ਭੁਲਾਹੀ।।

ਮਾਲਕ ਨੇ ਇਨਸਾਨ ਦਾ ਜਾਮਾ ਬਖਸ਼ਿਆ ਸੀ, ਜੋ ਦੇਣਾ ਸੀ, ਦੇ ਦਿੱਤਾ, ਮੰਗਣ ਦੀ ਲੋੜ ਨਹੀਂ, ਪਛਾਨਣ ਦੀ ਲੋੜ ਹੈ। ਧਿਆਨ ਨੂੰ ਅੰਤਰਮੁਖ ਕਰ ਕੇ ਉਸ ਦੀ ਬਖਸ਼ੀ ਦਾਤ ਦੀ ਕਦਰ ਕਰਨੀ ਹੈ।

ਤਾਕਤ ਇੱਕੋ ਹੀ ਹੈ। ਜਿੰਨਾਂ ਚਿਰ ਅਸੀਂ ਜੁੜਾਂਗੇ ਨਹੀਂ, ਸਾਨੂੰ ਮੁਕਤੀ ਨਹੀਂ ਮਿਲੇਗੀ।

ਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ– ਮੂਤ ਪਲੀਤੀ ਕਪੜੁ ਹੋਇ।। ਦੇ ਸਾਬੂਣੁ ਲਈਐ ਓਹੁ ਧੋਇ।।

ਪਰ ਜਿਹੜੀ ਅੰਦਰ ਦੀ ਮੈਲ ਹੈ, ਉਹ– ਧੋਪੈ ਨਾਵੈ ਕੈ ਰੰਗਿ।

ਇਨਸਾਨ ਬਹੁਤ ਕਮਜ਼ੋਰ ਹੈ। ਉਹ ਨਿਭਾ ਨਹੀਂ ਸਕਦਾ। ਉਸ ਦੀ ਬਖਸ਼ਿਸ਼ ਦੇ ਨਾਲ ਹੀ ਸਾਰਾ ਕੰਮ ਹੁੰਦਾ ਹੈ। ਅਸੀਂ ਆਪਣੀ ਭਗਤੀ ਦੇ ਜਰੀਏ ਤਿਆਰੀ ਕਰ ਸਕਦੇ ਹਾਂ। ਹੋਵੇਗਾ ਉਸ ਦੀ ਬਖਸ਼ਿਸ਼ ਦੇ ਨਾਲ। ਸਾਨੂੰ ਭਾਣੇ ਵਿੱਚ, ਹੁਕਮ ਵਿੱਚ ਅਤੇ ਰਜ਼ਾ ਵਿੱਚ ਰਹਿਣਾ ਹੈ। – ਹੁਕਮੁ ਮੰਨਿਐ ਪਾਈਐ।

ਅੰਤ ਵਿੱਚ ਸਤਿਗੁਰੂ ਉਦੈ ਸਿੰਘ ਜੀ ਨੇ ਆਪਣੇ ਬਚਨਾਂ ਰਾਹੀਂ ਆਈਆਂ ਸਾਰੀਆਂ ਪ੍ਰਮੁਖ ਸ਼ਖਸੀਅਤਾਂ ਦਾ ਧੰਨਵਾਦ ਕੀਤਾ ਕਿ ਉਹਨਾਂ ਬੇਨਤੀ ਮੰਨ ਕੇ ਇੱਥੇ ਦਰਸ਼ਨ ਦਿੱਤੇ ਨੇ। ਉਹਨਾਂ ਫੁਰਮਾਇਆ ਇਸ ਦੁਨੀਆਂ ਵਿੱਚ ਪਦਾਰਥਵਾਦ ਦੀ ਬਹੁਤ ਤਰੱਕੀ ਹੋਈ ਹੈ। ਵਿਗਿਆਨ ਨੇ ਬਹੁਤ ਤਰੱਕੀ ਕੀਤੀ ਹੈ। ਅਜਕਲ ਦੀ ਪੀੜ੍ਹੀ ਸਵਾਲ ਪੁੱਛਦੀ ਹੈ ਕਿ ਧਰਮ ਦੀ ਜ਼ਰੂਰਤ ਕਿਉਂ ਹੈ? ਸਾਰੇ ਪਦਾਰਥ ਪ੍ਰਾਪਤ ਕਰ ਕੇ ਵੀ ਮਨ ਦੀ ਸ਼ਾਂਤੀ ਨਹੀਂ ਹੈ। ਮਨੁੱਖ ਦੀ ਦੌੜ ਜ਼ਿਆਦਾ ਹੈ, ਅਜ ਲੜਾਈਆਂ ਜ਼ਿਆਦਾ ਹੋ ਰਹੀਆਂ ਹਨ। ਸੋ ਮਨ ਦੀ ਸ਼ਾਂਤੀ ਵਾਸਤੇ ਧਰਮ ਦੀ ਲੋੜ ਹੈ।

ਸਾਡੇ ਸੰਪਰਦਾਇਕ ਧਰਮ ਵੱਖਰੇ ਵੱਖਰੇ ਹੋ ਸਕਦੇ ਹਨ, ਪੂਜਾ ਕਰਨ ਦੇ ਢੰਗ ਵੱਖਰੇ ਹੋ ਸਕਦੇ ਹਨ ਪਰ ਸਾਡਾ ਸਾਰਿਆਂ ਦਾ ਧਰਮ ਇੱਕ ਹੈ। ਧਰਮ ਕਿਸੇ ਨੂੰ ਲੜਾਈ ਕਰਨਾ ਜਾਂ ਵਿਤਕਰਾ ਕਰਨਾ ਨਹੀਂ ਸਿਖਾਉਂਦਾ। ਸੱਚੇ ਪਾਤਸ਼ਾਹ ਹੁਕਮ ਕਰਦੇ ਹਨ–

ਜੱਤ੍ਰ ਤੱਤ੍ਰ ਦਿਸਾ ਵਿਸਾ ਹੁਇ ਫੈਲਿਓ ਅਨੁਰਾਗ।।

ਉਹ ਪਰਮ ਸ਼ਕਤੀ ਪਿਆਰ ਰੂਪ ਹੋ ਕੇ ਸਾਰਿਆਂ ਵਿੱਚ ਫੈਲਿਆ ਹੋਇਆ ਹੈ, ਪਰ ਸਾਨੂੰ ਪਛਾਨਣ ਦੀ ਲੋੜ ਹੈ। ਧਰਮ ਵਿੱਚ ਆ ਕੇ ਅਸੀਂ ਈਰਖਾ ਛੱਡ ਦਿੰਦੇ ਹਾਂ। ਜਿੰਨਾਂ ਜਿੰਨਾਂ ਅਸੀਂ ਹੰਕਾਰ ਛੱਡਦੇ ਜਾਂਦੇ ਹਾਂ, ਸੌਖੇ ਹੋਈ ਜਾਂਦੇ ਹਾਂ। ਸੱਚੇ ਪਾਤਸ਼ਾਹ ਹੁਕਮ ਕਰਦੇ ਹਨ– ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ।।

ਸਤਿਗੁਰੂ ਜਗਜੀਤ ਸਿੰਘ ਜੀ ਹੁਕਮ ਕਰਦੇ ਸਨ– 'ਆਪਣੇ ਹੱਕ ਦਾ ਦਾਨ ਕਰੋ, ਦੂਜਿਆਂ ਦੇ ਹੱਕ ਦੀ ਰੱਖਿਆ ਕਰੋ।' ਜੇਕਰ ਅਸੀਂ ਥੋੜ੍ਹਾ ਜਿਹਾ ਵੀ ਕਿਸੇ ਦੇ ਹੱਕ ਦੀ ਰੱਖਿਆ ਕਰਨ ਲਗ ਜਾਈਏ, ਸਾਨੂੰ ਉਸ ਵਿੱਚ ਪਰਮਾਤਮਾ ਦਿਖਣ ਲਗ ਜਾਏ ਤਾਂ ਸਾਡਾ ਆਪਣਾ ਮਨ ਕਿੰਨਾ ਸੁਖੀ ਹੋ ਜਾਂਦਾ ਹੈ। ਜਦੋਂ ਤੁਹਾਡੇ ਅੰਦਰ ਈਰਖਾ ਹੁੰਦੀ ਹੈ ਤਾਂ ਸਭ ਤੋਂ ਜ਼ਿਆਦਾ ਤਕਲੀਫ ਤੁਹਾਡੇ ਆਪਣੇ ਮਨ ਨੂੰ ਹੁੰਦੀ ਹੈ।

ਅਸੀਂ ਇੱਥੇ ਸਾਰਿਆਂ ਨੂੰ ਸੁਣਿਆ ਹੈ, ਕਿਸੇ ਦੇ ਸੰਦੇਸ਼ ਵਿੱਚ ਕੋਈ ਫਰਕ ਨਹੀਂ। ਇੱਥੋਂ ਇਹੀ ਮੈਸੇਜ ਜਾਵੇ ਕਿ ਅਸੀਂ ਸਾਰੇ ਇੱਕ ਹਾਂ। ਕਿਸੇ ਵੀ ਧਰਮ ਦੀ ਅਸੀਂ ਨਿੰਦਿਆ ਨਹੀਂ ਕਰਨੀ। ਸਾਡੇ ਕੋਲ ਬੜੀ ਵੱਡੀ ਮਿਸਾਲ ਹੈ ਕਿ ਕਿੱਥੋਂ ਕਿੱਥੋਂ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਸੱਚੇ ਪਾਤਸ਼ਾਹ ਨੇ ਦਰਜ਼ ਕੀਤੀ ਹੈ। ਬਾਬਾ ਫਰੀਦ ਜੀ, ਭਗਤ ਕਬੀਰ ਜੀ, ਭਗਤ ਰਵਿਦਾਸ ਜੀ, ਬਾਬਾ ਨਾਮਦੇਵ ਜੀ ਦੀਆਂ ਬਾਣੀਆਂ ਦਰਜ ਕੀਤੀਆਂ ਹਨ। ਇਹ ਸਾਰੇ ਸਤਿਕਾਰਯੋਗ ਹਨ ਅਤੇ ਸਤਿਗੁਰੂ ਕਹਾਉਣ ਦੇ ਹੱਕਦਾਰ ਹਨ ਕਿਉਂਕਿ– ਸਤਿ ਪੁਰਖੁ ਜਿਨਿ ਜਾਨਿਆ।। ਸਤਿਗੁਰੁ ਤਿਸ ਕਾ ਨਾਉ।।

ਮੈਂ ਉਮੀਦ ਕਰਦਾ ਹਾਂ ਕਿ ਅਸੀਂ ਇਸੇ ਤਰ੍ਹਾਂ ਇਕੱਠੇ ਹੁੰਦੇ ਰਹਾਂਗੇ। ਸਾਨੂੰ ਇਹ ਸੇਵਾ ਲਾਈ ਹੈ ਕਿ ਅਸੀਂ ਧਰਮ ਦਾ ਪਰਚਾਰ ਕਰਨਾ ਹੈ। ਅਸੀਂ ਇਸ ਰੂਪ ਵਿੱਚ ਕਰ ਸਕੀਏ ਕਿ ਧਰਮ ਨਾਲ ਜੁੜ ਕੇ ਕੋਈ ਸੁਖੀ ਹੋ ਸਕੇ, ਉਸ ਨਾਮ ਨਾਲ ਜੁੜ ਕੇ ਕੋਈ ਪੂਰੀ ਖੁਸ਼ੀ ਪ੍ਰਾਪਤ ਕਰ ਸਕੇ।

ਇਹਨਾਂ ਪ੍ਰਵਚਨਾਂ ਦੇ ਨਾਲ ਹੀ ਇਸ ਸੰਮੇਲਨ ਦੀ ਸਮਾਪਤੀ ਹੋ ਗਈ।

ਸਤਿਗੁਰੂ ਜੀ ਨੇ ਨਾਮਧਾਰੀ ਸੰਗਤ ਨੂੰ ਹੁਕਮ ਦਿੱਤਾ ਕਿ ਪ੍ਰੋਗਰਾਮ ਦੀ ਸਮਾਪਤੀ ਤੋਂ ਬਾਅਦ ਉਹ ਇੱਥੇ ਕੁਝ ਚਿਰ ਰੁਕੇ ਤਾਂ ਜੋ ਬਾਹਰੋਂ ਆਈ ਸੰਗਤ ਅਰਾਮ ਨਾਲ ਜਾ ਸਕੇ, ਭੀੜ ਨਾ ਹੋਵੇ। ਸਤਿਗੁਰੂ ਜੀ ਅਤੇ ਸਿੱਖਾਂ ਸੇਵਕਾਂ ਨੇ ਆਈਆਂ ਹੋਈਆਂ ਰੂਹਾਨੀ ਸ਼ਖਸੀਅਤਾਂ ਨੂੰ ਬੜੀ ਨਿਮਰਤਾ ਅਤੇ ਆਪਣੇਪਨ ਨਾਲ ਰੁਖਸਤ ਕੀਤਾ। ਸੰਗਤ ਵੀ ਖਲੋ ਕੇ ਆਪਣੇ ਗੁਰਾਂ ਦੇ ਦਰਸ਼ਨ ਕਰਨ ਲਗ ਗਈ। ਕੁਝ ਚਿਰ ਬਾਅਦ ਜਿਵੇਂ ਹੀ ਸਤਿਗੁਰੂ ਜੀ ਰਾਗੀ ਸਿੰਘਾਂ ਨਾਲ ਸਟੇਜ ਤੇ ਵਾਪਿਸ ਆਏ, ਸਾਰੀ ਸੰਗਤ ਫੇਰ ਪੰਡਾਲ ਵਿੱਚ ਸਜ ਗਈ। ਇਹੀ ਸੰਗਤ ਦਾ ਅਨੁਸ਼ਾਸਨ ਹੈ ਕਿ ਜਦੋਂ ਵੀ ਸਤਿਗੁਰੂ ਜੀ ਦੀਵਾਨ ਵਿੱਚ ਦਰਸ਼ਨ ਦਿੰਦੇ ਹਨ, ਸੰਗਤ ਪੰਡਾਲ ਛੱਡ ਕੇ ਨਹੀਂ ਜਾਂਦੀ ਅਤੇ ਬੜੀ ਸ਼ਰਧਾ ਨਾਲ ਬੈਠ ਕੇ ਕੀਰਤਨ ਸੁਣਦੀ ਹੈ। ਐਨਾ ਵੱਡਾ ਪ੍ਰੋਗਰਾਮ ਬਿਨਾਂ ਕਿਸੇ ਰੁਕਾਵਟ, ਬੜੀ ਸ਼ਾਂਤੀ ਅਤੇ ਅਨੁਸ਼ਾਸਨ ਨਾਲ ਸੰਪੰਨ ਹੋ ਗਿਆ, ਜਿਸ ਦੀ ਸ਼ੋਭਾ ਹਰ ਪਾਸੇ ਹੋ ਰਹੀ ਹੈ। ਇਹ ਸਭ ਸਤਿਗੁਰੂ ਜੀ ਦੀ ਉੱਚੀ ਸੁੱਚੀ ਸੋਚ ਅਤੇ ਕਿਰਪਾ ਦੇ ਕਰ ਕੇ ਹੀ ਹੋਇਆ ਹੈ। **-ਰਜਵੰਤ ਕੌਰ**

# ਨਾਮਧਾਰੀ ਸੰਤ ਖਾਲਸਾ ਦੀ ਸਾਜਨਾ



-ਜਗਦੀਸ਼ ਸਿੰਘ ਵਰਿਆਮ

ਭਾਰਤ ਵਿੱਚ ਅੰਗਰੇਜ਼ੀ ਰਾਜ ਦੇ ਪਹਿਲੇ ਸਮਿਆਂ ਵਿੱਚ ਇਕ ਵਪਾਰਕ ਕੰਪਨੀ ਹੀ ਰਾਜ ਕਰਦੀ ਰਹੀ ਹੈ– 'ਈਸਟ ਇੰਡੀਆ ਕੰਪਨੀ'। ਇਸ ਦਾ ਮੁੱਖ ਮੰਤਵ ਭਾਰਤ ਵਿੱਚ ਵਪਾਰਕ ਮੁਨਾਫਾ ਕਮਾਉਣਾ ਹੀ ਸੀ।

ਭਾਰਤ ਵਿੱਚ ਪੁਰਾਣੇ ਸਮਿਆਂ ਤੋਂ ਉੱਤਰ ਪੱਛਮ ਵੱਲੋਂ ਹੀ ਹਮਲਾਵਰ ਆਉਂਦੇ ਰਹੇ। ਸ਼ੁਰੂ ਵਿੱਚ ਮਹਾਨ ਸਿਕੰਦਰ ਦਾ ਹਮਲਾ ਹੋਇਆ। ਹੋਰ ਜਾਤੀਆਂ ਹੁਨਾਂ ਮੰਗੋਲਾਂ ਤੋਂ ਬਾਅਦ ਪਠਾਣਾਂ ਅਤੇ ਮੁਗਲਾਂ ਦੇ ਹੱਲੇ ਵੀ ਏਧਰੋਂ ਹੀ ਹੁੰਦੇ ਰਹੇ ਅਤੇ ਇਹਨਾਂ ਨਾਲ ਹੀ ਭਾਰਤੀ ਲੜਦੇ ਭਿੜਦੇ ਰਹੇ। ਭਾਰਤੀ ਕਾਹਦੇ, ਪੰਜਾਬੀਆਂ ਦੇ ਮੋਢਿਆਂ ਤੇ ਹੀ ਨਿੱਤ ਭਾਰ ਪੈਂਦਾ ਰਿਹਾ। ਪਾਣੀਪਤ ਕਰਨਾਲ ਵਰਗੀਆਂ ਵੱਡੀਆਂ ਲੜਾਈਆਂ ਪੰਜਾਬ ਵਿੱਚ ਹੀ ਹੋਈਆਂ। ਏਥੋਂ ਤੱਕ ਕੇ ਦੁਆਪਰ ਜੁੱਗ ਦੀ ਵੱਡੀ ਜੰਗ ਮਹਾਂਭਾਰਤ ਵੀ ਪੰਜਾਬ ਵਿੱਚ ਕੁਰੁਕਸ਼ੇਤਰ ਵਿੱਚ ਹੋਈ। ਪਾਣੀਪਤ–ਕੁਰੁਕਸ਼ੇਤਰ ਅੱਜ ਕਲ ਹਰਿਆਨਾ ਵਿੱਚ ਹੈ। ਪਰ ਹਰਿਆਨਾ ਆਪ ਕਲ ਤਕ ਪੰਜਾਬ ਵਿੱਚ ਰਿਹਾ ਹੈ।



ਪਰ ਕਿਸੇ ਦੇ ਚਿਤ ਚੇਤੇ ਵਿੱਚ ਵੀ ਨਹੀਂ ਸੀ ਕਿ ਦੱਖਣ ਪੱਛਮ ਵੱਲੋਂ ਵੀ ਕਦੇ ਹਮਲਾ ਹੋਵੇਗਾ। ਦੱਖਣ ਪੱਛਮ ਵੱਲ ਸਮੁੰਦਰ ਅਤੇ ਉੱਤਰ ਵੱਲ ਹਿਮਾਲਾ ਪਰਬਤ ਕੁਦਰਤੀ ਪਹਿਰੇਦਾਰ ਰਹੇ ਹਨ। ਸਮੇਂ ਦੇ ਬਦਲਣ ਨਾਲ ਸਮੁੰਦਰ ਵੱਲੋਂ ਵੀ ਬਦੇਸ਼ੀ ਤਾਕਤਾਂ ਆਈਆਂ ਅਤੇ ਚੀਨ ਦੇ ਹਮਲੇ ਵੇਲੇ ਹਿਮਾਲਿਆ ਦੀ ਕੰਧ ਵੀ ਟੁੱਟ ਗਈ। ਇਹ ਅਜੇ ਕੱਲ ਦੀਆਂ ਗੱਲਾਂ ਹਨ। ਵਰਤਮਾਨ ਸਮਿਆਂ ਵਿੱਚ ਤਕਨੀਕ ਦੀ ਤਰੱਕੀ ਨੇ ਕੋਈ ਰੋਕ ਰਹਿਣ ਹੀ ਨਹੀਂ ਦਿੱਤੀ।

ਅਸੀਂ ਗੱਲ ਕਰ ਰਹੇ ਸਾਂ ਈਸਟ ਇੰਡੀਆ ਕੰਪਨੀ ਦੀ ਜਿਸ ਦੀ ਆਮਦ ਨਾਲ ਲੜਾਈ ਵਿੱਚ ਹਮਲੇ ਅਤੇ ਬਚਾਅ ਦੇ ਸਭ ਦਾਅ ਪੇਚ ਹੀ ਬਦਲ ਗਏ। ਭਾਰਤ ਵਾਲਿਆਂ ਨੂੰ ਪਤਾ ਹੀ ਨਾ ਲਗਾ ਕਿ ਹਮਲਾ ਹੋਇਆ ਪਿਆ ਹੈ ਅਤੇ ਅਸੀਂ ਗੁਲਾਮ ਬਣਦੇ ਜਾ ਰਹੇ ਹਾਂ।

ਜਦੋਂ ਪੰਜਾਬ ਵਿੱਚ ਮੁਗਲ ਸੱਤਾ ਦੀ ਛੱਟ ਲਾਹੁਣ ਲਈ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਅਨੰਦਪੁਰ ਸਾਹਿਬ ਵਿੱਚ ਖਾਲਸਾ ਦੀ ਸਾਜਨਾ ਤਲਵਾਰ ਦੀ ਧਾਰ ਵਿੱਚੋਂ ਕੀਤੀ ਉਸ ਤੋਂ ਲਗਪਗ ਸੌ ਸਾਲ ਪਹਿਲਾਂ ਸਤ ਸਮੁੰਦਰੋਂ ਪਾਰ ਇਕ ਛੋਟੇ ਜਿਹੇ ਟਾਪੂ, ਜਿਹੜਾ ਦੁਨੀਆ ਵਿੱਚ ਇੰਗਲੈਂਡ ਕਰ ਕੇ ਮਸ਼ਹੂਰ ਹੋਇਆ, ਵਿੱਚ ਇਸ ਈਸਟ ਇੰਡੀਆ ਕੰਪਨੀ ਦਾ ਜਨਮ ਬੜੀ ਅਜੀਬ ਅਤੇ ਨਗੂਣੀ ਹਾਲਤ ਵਿੱਚ ਹੋਇਆ।

ਲੌਰੀ ਕੌਲਿਨਜ਼ ਅਤੇ ਡੋਮੀਨਿਕ ਲੈਪੀਅਰੇ ਦੀ ਪ੍ਰਸਿੱਧ ਪੁਸਤਕ 'ਫਰੀਡਮ ਐਟ ਮਿਡਨਾਈਟ' ਦੀ ਭੂਮਿਕਾ ਅਨੁਸਾਰ 24 ਸਤੰਬਰ 1599 ਨੂੰ ਕੁਲ 24 ਵਪਾਰੀ ਲੀਡਨ ਹਾਲ ਸਟਰੀਟ ਲੰਡਨ ਦੇ ਇਕ ਗੁਮਨਾਮ ਜਿਹੇ ਥਾਂ ਤੇ ਇਕੱਠੇ ਹੋਏ। ਇਹਨਾਂ ਦੀ ਫਿਕਰਮੰਦੀ ਇਹ ਸੀ ਕਿ ਹਾਲੈਂਡ ਦੀ ਡੱਚ ਕੰਪਨੀ, ਜੋ ਪੂਰਬ ਵਲ ਮੁੱਖ ਵਪਾਰਕ ਕੰਪਨੀ ਸੀ, ਉਹਨੇ ਕਾਲੀ ਮਿਰਚ ਦੇ ਭਾਅ ਵਿੱਚ ਇਕ ਪੌਂਡ ਪਿੱਛੇ ਪੰਜ ਸ਼ਲਿੰਗ ਦਾ ਵਾਧਾ ਕਰ ਦਿੱਤਾ ਸੀ।

ਫੈਸਲਾ ਹੋਇਆ ਕਿ ਇਕ ਆਪਣੀ ਕੰਪਨੀ ਬਣਾਈ ਜਾਵੇ ਜੋ ਪੂਰਬ ਦੇ ਦੇਸ਼ਾਂ ਨਾਲ ਵਪਾਰ ਕਰੇ। ਸਿਰਫ ਸਵਾ ਸੌ ਹਿੱਸੇਦਾਰਾਂ ਦੀ ਕੇਵਲ ਬਹੱਤਰ ਹਜ਼ਾਰ ਪੌਂਡ ਦੀ ਮੁੱਢਲੀ ਰਕਮ ਨਾਲ ਇਹ ਕੰਪਨੀ ਬਣਾਈ ਗਈ। 31 ਦਸੰਬਰ 1599 ਨੂੰ

ਇੰਗਲੈਂਡ ਦੀ ਮਲਕਾ ਐਲਿਜ਼ਾਬੇਥ ਵੱਲੋਂ ਇਹਨਾਂ ਨੂੰ ਦੱਖਣੀ ਅਫਰੀਕਾ ਦੀ ਕੇਪ ਆਫ ਗੁੱਡ ਹੋਪ ਤੋਂ ਚੜ੍ਹਦੇ ਪਾਸੇ ਦੇ ਮੁਲਕਾਂ ਨਾਲ ਵਪਾਰ ਕਰਨ ਦੀ ਆਗਿਆ ਦਿੱਤੀ ਗਈ। ਅੰਗਰੇਜ਼ ਦੇ ਸਮੁੰਦਰੀ ਜਹਾਜ਼ੀ ਲੁਟੇਰਿਆਂ ਨੇ ਸਮੁੰਦਰ ਵਿੱਚ ਜਹਾਜਾਂ ਦੀ ਲੜਾਈ ਵਿੱਚ ਹੌਲੀ ਹੌਲੀ ਦੂਜੀਆਂ ਯੂਰਪੀ ਕੌਮਾਂ ਨੂੰ ਪਛਾੜ ਦਿੱਤਾ ਅਤੇ ਪੂਰਬ ਵਲ ਆਉਣ ਜਾਣ ਦਾ ਸਮੁੰਦਰੀ ਰਸਤਾ ਵੀ ਲਭ ਪਿਆ ਸੀ।

ਉਪਰੋਕਤ ਪੁਸਤਕ ਦੇ ਹਵਾਲੇ ਨਾਲ ਪਹਿਲਾ ਅੰਗਰੇਜ਼ ਜਹਾਜ਼ੀ ਵਿਲੀਅਮ ਹਾਕਿਨਜ਼ ਜਹਾਂਗੀਰ ਦੇ ਦਰਬਾਰ ਵਿੱਚ ਹਾਜ਼ਰ ਹੋਇਆ। 24 ਅਗਸਤ 1600 ਨੂੰ ਅੰਗਰੇਜ਼ ਭਾਰਤ ਵਿੱਚ ਪੁੱਜ ਗਏ।

ਜਹਾਂਗੀਰ ਨੇ ਸ਼ਾਹੀ ਫਰਮਾਣ ਜਾਰੀ ਕਰ ਕੇ ਈਸਟ ਇੰਡੀਆ ਕੰਪਨੀ ਨੂੰ ਬੰਬਈ ਦੇ ਉੱਤਰ ਵਲ ਵਪਾਰਕ ਮੰਡੀਆਂ ਖੋਹਲਣ ਦੀ ਆਗਿਆ ਦੇ ਦਿੱਤੀ। ਪਹਿਲਾਂ ਪਹਿਲ ਉਹਨਾਂ ਨੇ ਸੂਰਤ ਵਿੱਚ ਇਕ ਕਾਰਖਾਨਾ ਲਾਇਆ। ਕੁਝ ਸਾਲਾਂ ਬਾਅਦ ਉਹਨਾਂ ਨੇ ਮੁੱਲ ਜ਼ਮੀਨ ਖਰੀਦ ਕੇ ਦੱਖਣ ਵਿੱਚ ਸਮੁੰਦਰ ਦੇ ਕੰਢੇ ਮਦਰਾਸ ਸ਼ਹਿਰ ਉਸਾਰਨਾ ਸ਼ੁਰੂ ਕੀਤਾ।

ਸੰਨ 1662 ਵਿੱਚ ਇੰਗਲੈਂਡ ਦੇ ਰਾਜੇ ਚਾਰਲਸ ਦੂਜੇ ਦਾ ਵਿਆਹ ਪੁਰਤਗਾਲ ਦੀ ਰਾਜ ਕੁਮਾਰੀ ਨਾਲ ਹੋਇਆ। ਪੁਰਤਗਾਲ ਵਾਲਿਆਂ ਅਪਣੀ ਧੀ ਧਿਆਣੀ ਨੂੰ ਦਾਜ ਵਿੱਚ ਇਕ ਟਾਪੂ ਦਿੱਤਾ ਜੋ ਭਾਰਤ ਦੇ ਪੱਛਮੀ ਕੰਢੇ ਉਤੇ ਉਹਨਾਂ ਦੇ ਕਬਜ਼ੇ ਵਿੱਚ ਪਹਿਲਾਂ ਹੀ ਸੀ। ਇਹ ਟਾਪੂ ਬਾਅਦ ਵਿੱਚ ਬੰਬਈ ਸ਼ਹਿਰ ਕਰਕੇ ਮਸ਼ਹੂਰ ਹੋਇਆ। ਚਾਰਲਸ ਨੇ ਇਹ ਦਾਜ ਵਿੱਚ ਲਿਆ ਟਾਪੂ ਈਸਟ ਇੰਡੀਆ ਕੰਪਨੀ ਨੂੰ ਦੇ ਦਿੱਤਾ।

ਸੰਨ 1690 ਵਿੱਚ ਕਲੱਕਤਾ ਸ਼ਹਿਰ ਦੀ ਨੀਂਹ ਰੱਖੀ ਗਈ। ਇਸ ਤਰ੍ਹਾਂ ਸਤਾਰ੍ਹਵੀਂ ਸਦੀ ਈਸਵੀ ਦੇ ਅੰਤ ਤੱਕ ਭਾਵ ਦਸਮ ਪਿਤਾ ਵਲੋਂ ਖਾਲਸਾ ਸਾਜਣ ਤੱਕ ਅੰਗਰੇਜ਼ ਨੇ ਭਾਰਤ ਦੇ ਬਹੁਤ ਸਾਰੇ ਹਿਸਿਆਂ ਵਿੱਚ ਆਪਣੇ ਪੈਰ ਪਸਾਰ ਲਏ ਸਨ ਅਤੇ ਸਮੁੰਦਰੀ ਤੱਟ ਤੇ ਛੋਟੀਆਂ ਮੋਟੀਆਂ ਕਈ ਬੰਦਰਗਾਹਾਂ ਬਣਾ ਲਈਆਂ ਹੋਈਆਂ ਸਨ। ਈਸਟ ਇੰਡੀਆ ਕੰਪਨੀ ਦੀ ਤਾਕਤ ਦਿਨੋਂ ਦਿਨ ਵਧਣ ਲੱਗੀ। ਏਥੋਂ ਤੱਕ ਕੇ ਵਪਾਰ ਵਿੱਚ ਮੂਲ ਨਾਲੋਂ ਤਿਗੁਨੇ ਚੌਗੁਣੇ ਮੁਨਾਫੇ ਦੇ ਨਾਲ ਇਹਨਾਂ ਨੇ ਛੋਟੀ ਮੋਟੀ ਫੌਜ ਵੀ ਰਖਣੀ ਸ਼ੁਰੂ ਕਰ ਦਿੱਤੀ। ਕੰਪਨੀ ਵਿੱਚ ਕਲਰਕ ਭਰਤੀ ਹੋਏ ਮੁਲਾਜ਼ਮ ਅਤੇ ਵਪਾਰੀ ਲੋਕ ਜਰਨੈਲ ਅਤੇ ਗਵਰਨਰ ਬਣ ਗਏ। ਕੰਪਨੀ ਨੂੰ ਦੇਸੀ ਲੋਕ ਅਤੇ ਰਾਜੇ ਮਹਾਰਾਜੇ 'ਕੰਪਨੀ ਬਹਾਦੁਰ' ਕਹਿ ਕੇ ਬੁਲਾਉਣ ਲੱਗੇ। ਅੱਜ ਕਲ ਸ਼ਹਿਰ-ਸ਼ਹਿਰ ਵਿੱਚ ਬਣੇ "ਕੰਪਨੀ ਬਾਗ" ਈਸਟ ਇੰਡੀਆ ਕੰਪਨੀ ਦੇ ਨਾਂਅ ਕਰਕੇ ਹੀ ਬਣੇ ਸਨ।

ਕਲੱਕਤਾ (ਜਾਂ ਕੋਲਕਤਾ) ਹੁਣ ਬੰਗਾਲ ਦਾ ਅਹਿਮ ਸ਼ਹਿਰ ਅਤੇ ਰਾਜਧਾਨੀ ਹੈ ਪਰ ਜਦ ਇਹ ਅਜੇ ਬਣ ਹੀ ਰਿਹਾ ਸੀ ਤਾਂ ਬੰਗਾਲ ਵਿੱਚ ਰਾਜ ਕਰਦੇ ਮੁਸਲਿਮ ਨਵਾਬਾਂ ਦੀ ਰਾਜਧਾਨੀ ਮੁਰਸ਼ਦਾਬਾਦ ਸੀ, ਜਿਸਦੇ ਖੰਡਰ ਹੀ ਹੁਣ ਬੀਤੇ ਇਤਿਹਾਸ ਦੀ ਬਾਤ ਪਾਉਂਦੇ ਹਨ। ਮੁਰਸ਼ਦਾਬਾਦ ਦੇ ਬਾਹਰਵਾਰ ਇਕ ਪਿੰਡ ਪਲਾਸੀ ਦੇ ਚੌਲਾਂ ਦੇ ਖੇਤਾਂ ਵਿੱਚ ਸੰਨ 1757 ਦੇ ਸੜਦੇ ਬਲਦੇ ਮਹੀਨੇ ਜੂਨ ਦੀ 23 ਤਾਰੀਖ ਨੂੰ ਇਕ ਆਮ ਜਿਹੀ ਲੜਾਈ ਹੋਈ ਜਿਸ ਨੇ ਭਾਰਤ ਦੇ ਭਵਿਖ ਦੀ ਕਿਸਮਤ ਦਾ ਫੈਸਲਾ ਕਰ ਦਿੱਤਾ। ਕਿਸੇ ਜ਼ਮਾਨੇ ਵਿੱਚ ਕੰਪਨੀ ਵਿੱਚ ਮਾਮੂਲੀ ਕਲਰਕ ਭਰਤੀ ਹੋਇਆ ਕਲਾਈਵ ਨਾਂਅ ਦਾ ਬੰਦਾ ਹੁਣ ਜਰਨੈਲ ਬਣ ਚੁੱਕਾ ਸੀ। ਕਲਾਈਵ ਨੇ 2000 ਕਾਲੇ ਭਾਰਤੀ ਸਿਪਾਹੀਆਂ ਅਤੇ ਸਿਰਫ 800 ਗੋਰੇ ਫੌਜੀਆਂ ਦੀ ਕਮਾਣ ਕਰਦਿਆਂ ਯੁੱਧ ਕਲਾ ਘੱਟ ਅਤੇ ਕੂਟਨੀਤੀ ਵੱਧ ਨਾਲ ਬੰਗਾਲ ਦੇ ਹੁਕਮਰਾਨ ਨਵਾਬਾਂ ਨੂੰ ਆਪਸ 'ਚ ਵਿਰੁੱਧ ਕਰ ਕਰਵਾ ਕੇ ਇਹ ਪਲਾਸੀ ਦੀ ਲੜਾਈ ਜਿੱਤ ਲਈ। ਇਸ ਤਰ੍ਹਾਂ 23 ਜੂਨ 1757 ਨੂੰ ਭਾਰਤ ਵਿੱਚ ਅੰਗਰੇਜ਼ੀ ਰਾਜ ਦੀ ਨੀਂਹ ਰਖੀ ਗਈ। ਰਾਬਰਟ ਕਲਾਈਵ ਇਸ ਨੀਂਹ ਦਾ ਨਿਰਮਾਤਾ ਸੀ। ਇਸੇ ਕਰਕੇ ਉਸ ਦਾ ਬੁੱਤ ਲੰਡਨ ਵਿੱਚ ਇੰਡੀਆ ਆਫਿਸ ਦੇ ਬਾਹਰ ਲੱਗਾ ਹੋਇਆ ਹੈ। ਇਹ ਜਿੱਤ ਇੰਗਲੈਂਡ ਦੀ ਸਰਕਾਰ, ਮਲਕਾ ਜਾਂ ਬਾਦਸ਼ਾਹ ਦੀ ਨਹੀਂ ਸਗੋਂ ਇਕ ਵਪਾਰਕ ਕੰਪਨੀ ਦੀ ਸੀ ਅਤੇ 1857 ਤੱਕ ਇਹ ਕੰਪਨੀ ਹੀ ਰਾਜ ਅਧਿਰਾਜ ਬਣੀ ਰਹੀ।

ਪਲਾਸੀ ਦੀ ਲੜਾਈ ਜਿੱਤਣ ਨਾਲ ਅੰਗਰੇਜ਼ ਸਾਮਰਾਜੀ ਹਾਕਮਾਂ ਦੇ ਮੂੰਹ ਨੂੰ ਲਹੂ ਲਗ ਚੁੱਕਾ ਸੀ। ਇਸ ਤੋਂ ਬਾਅਦ ਪੂਰਬੀ ਅਤੇ ਦੱਖਣੀ ਭਾਰਤ ਵਿੱਚ ਅੰਗਰੇਜ਼ ਕੰਪਨੀ ਦੀ ਛੇੜਖਾਨੀ ਜਾਰੀ ਰਹੀ। ਕਦੀ ਕਿਸੇ ਬਹਾਨੇ ਕਦੀ ਕਿਸੇ ਬਹਾਨੇ ਵਿਸ਼ਾਲ ਭਾਰਤ ਦੇ ਵਖ-ਵਖ ਇਲਾਕਿਆਂ ਨੂੰ ਕੰਪਨੀ ਰਾਜ ਵਿੱਚ ਸ਼ਾਮਲ ਕੀਤਾ ਜਾਂਦਾ ਰਿਹਾ। ਭਾਰਤੀ ਹਿੰਦੂ ਮੁਸਲਿਮ ਰਜਵਾੜੇ ਤੇ ਨਵਾਬ ਆਪਣੇ ਮਾਨ ਸਨਮਾਨ ਅਤੇ ਹੈਂਕੜ ਵਿੱਚ ਜਾਂ ਕੰਪਨੀ ਦੇ ਪਲੋਸਣ ਨਾਲ ਇਕ-ਇਕ ਕਰਕੇ ਕੰਪਨੀ ਦੀ ਸ਼ਰਨ ਵਿੱਚ ਜਾਂਦੇ ਗਏ ਅਤੇ ਉਹਨਾਂ ਨੂੰ ਪਤਾ ਹੀ ਨਾ ਲੱਗਾ ਕਿ ਮੁੜ ਗੁਲਾਮ ਹੋ ਰਹੇ ਸਨ। ਏਧਰੋਂ ਜਹਾਜ਼ਾਂ ਦੇ ਜਹਾਜ਼ ਗਰਮ ਮਸਾਲਿਆਂ, ਗੂੰਦ, ਖੰਡ, ਕੱਚੇ ਰੇਸ਼ਮ ਅਤੇ ਮਲਮਲੀ ਰੂੰ ਨਾਲ ਭਰ ਕੇ ਇੰਗਲੈਂਡ ਲਗਾਤਾਰ ਭੇਜੇ ਜਾਂਦੇ ਰਹੇ। ਓਧਰ ਤਿਆਰ

ਮਾਲ ਬਣ ਕੇ ਕਪੜਾ ਆਦਿ ਏਧਰ ਵਿਕਣ ਨੂੰ ਆਈ ਜਾਂਦਾ।

ਸੰਨ 1818 ਵਿੱਚ ਅੰਗਰੇਜ਼ਾਂ ਨੇ ਮਰਾਠਿਆਂ ਜਿਹੀ ਸ਼ਕਤੀਸ਼ਾਲੀ ਤਾਕਤ ਨੂੰ ਅੰਤਮ ਹਾਰ ਦਿੱਤੀ। ਇਸੇ ਸਾਲ ਹੀ ਕੰਪਨੀ ਨੇ ਬੰਗਾਲ ਰੈਗੂਲੇਸ਼ਣ ਐਕਟ 1818 ਬਣਾਇਆ ਜਿਸ ਦੀ ਧਾਰਾ ਤਿੰਨ ਰਾਹੀਂ ਕਿਸੇ ਵੀ ਬੰਦੇ ਨੂੰ, ਬਗੈਰ ਮੁਕਦਮਾ ਚਲਾਇਆਂ, ਬਗੈਰ ਦੋਸ਼ ਸਾਬਤ ਕੀਤਿਆਂ ਭਾਵ ਬਿਨਾਂ ਵਕੀਲ, ਦਲੀਲ, ਅਪੀਲ ਦੇ ਕੈਦ ਕੀਤਾ ਜਾ ਸਕਦਾ ਸੀ ਜਾਂ ਜਲਾਵਤਨ ਕੀਤਾ ਜਾ ਸਕਦਾ ਸੀ। ਇਸ ਐਕਟ ਦੀ ਇਸੇ ਧਾਰਾ ਰਾਹੀਂ ਹੀ ਚੁਰੰਜਾ ਸਾਲ ਬਾਅਦ ਜਲਾਵਤਨ ਕੀਤੇ ਜਾਣ ਵਾਲੇ ਪਹਿਲੇ ਵਿਅਕਤੀ ਗੁਰੂ ਰਾਮ ਸਿੰਘ ਜੀ ਸਨ ਜੋ ਐਕਟ ਬਨਣ ਵੇਲੇ ਦੋ ਕੁ ਸਾਲ ਦੇ ਹੀ ਸਨ।

ਸਤਿਗੁਰੂ ਰਾਮ ਸਿੰਘ (ਜਨਮ 1816 ਈ.) ਜਵਾਨੀ ਵੇਲੇ ਮਹਾਰਾਜਾ ਰਣਜੀਤ ਸਿੰਘ ਦੀ ਖਾਲਸਾ ਫੌਜ ਵਿੱਚ ਸਿਪਾਹੀ ਭਰਤੀ ਹੋਏ। ਜਦ ਸੰਨ 1849 ਨੂੰ ਸਿੱਖਾਂ ਨੂੰ ਹਰਾ ਕੇ ਅੰਗਰੇਜ਼ ਕੰਪਨੀ ਨੇ ਮਜ਼ਬੂਤ ਪੰਜਾਬੀ ਸਲਤਨਤ ਨੂੰ ਆਪਣੇ ਰਾਜ ਵਿੱਚ ਮਿਲਾ ਲਿਆ ਤਾਂ ਗੁਰੂ ਰਾਮ ਸਿੰਘ ਉਸ ਵੇਲੇ 33 ਸਾਲ ਦੀ ਜਵਾਨ ਉਮਰ ਵਿੱਚ ਸਨ। ਜਿਤਦੀਆਂ ਫੌਜਾਂ ਕਿਵੇਂ ਹਰਵਾਈਆਂ ਗਈਆਂ ਇਹ ਸਾਰਾ ਕੁਝ ਉਹਨਾਂ ਦੀਆਂ ਅੱਖਾਂ ਸਾਹਮਣੇ ਹੋਇਆ ਸੀ। ਇਸ ਤਰ੍ਹਾਂ ਖਾਲਸਾ ਸਾਜਣਾ ਦੇ ਬਾਅਦ ਡੇਢ ਸੌ ਸਾਲ ਵਿੱਚ ਹੀ ਸਿੱਖ ਸ਼ਕਤੀ ਦਾ ਉਦੈ ਵੀ ਹੋਇਆ, ਸਿਖਰ ਵੀ ਹੋਇਆ ਅਤੇ ਅੰਤ ਵੀ।

'ਕੰਪਨੀ ਸਰਕਾਰ ਬਹਾਦੁਰ' ਨੇ ਭਾਰਤ ਦੇ ਕੁਝ ਇਲਾਕੇ ਸਿੱਧੇ ਆਪਣੇ ਕੰਟਰੋਲ ਵਿੱਚ ਰੱਖੇ ਅਤੇ ਕੁਝ ਰਾਜੇ ਮਹਾਰਾਜੇ ਅਤੇ ਨਵਾਬਾਂ ਰਾਹੀਂ ਥੱਲੇ ਰੱਖਣਾ ਮੁਨਾਸਬ ਸਮਝਿਆ। (ਭਾਰਤ ਦੇ 1947 ਵਿੱਚ ਆਜ਼ਾਦ ਹੋਣ ਤੱਕ ਕੋਈ 600 ਛੋਟੀਆਂ ਮੋਟੀਆਂ ਰਿਆਸਤਾਂ ਕਾਇਮ ਸਨ)।

ਪੰਡਿਤ ਜਵਾਹਰ ਲਾਲ ਨਹਿਰੂ ਨੇ ਆਪਣੀ ਜਗਤ ਪ੍ਰਸਿਧ ਪੁਸਤਕ "Discovery of India" ("ਭਾਰਤ ਦੀ ਖੋਜ") ਵਿੱਚ ਅੰਗਰੇਜ਼ ਲਿਖਾਰੀ ਐਡਵਰਡ ਥਾਂਪਸਨ ਦੀ ਪੁਸਤਕ, Rise and fulfilment of British rule in India (ਭਾਰਤ ਵਿੱਚ ਬ੍ਰਿਟਿਸ਼ ਰਾਜ ਦੀ ਚੜ੍ਹਤ ਅਤੇ ਪੂਰਤੀ) ਵਿੱਚੋਂ ਇਕ ਕਥਨ ਲਿਆ ਹੈ ਕਿ

**"ਅੰਗਰੇਜ਼ ਦੇ ਭਾਰਤ ਵਿੱਚ ਮੁੱਢਲੇ ਦਿਨ ਸੰਸਾਰ ਦੇ ਇਤਿਹਾਸ ਵਿੱਚ ਭ੍ਰਿਸ਼ਟਾਚਾਰ ਦੇ ਅਤਿਅੰਤ ਘਿਨਾਉਣੇ ਨਮੂਨੇ ਪੇਸ਼ ਕਰਦੇ ਹਨ।"**

ਅਤੇ ਭ੍ਰਿਸ਼ਟਾਚਾਰ ਦੇ ਅਤਿਅੰਤ ਘਨਾਉਣੇ ਨਮੂਨਿਆਂ ਦੀ ਮਾਰ ਝੱਲਣ ਵਾਲੇ ਗੁਰੂ ਰਾਮ ਸਿੰਘ ਅਤੇ ਉਹਨਾਂ ਦੇ ਸਿੱਖ ਕੂਕੇ ਜਾਂ ਨਾਮਧਾਰੀ ਹੀ ਹਨ।

ਪਲਾਸੀ ਦੀ ਜੰਗ ਦੇ ਸੌ ਸਾਲ ਪਿੱਛੋਂ ਕਿਤੇ ਜਾ ਕੇ ਭਾਰਤ ਦੇ ਰਾਜੇ ਰਾਣਿਆਂ ਅਤੇ ਉਸ ਵੇਲੇ ਬਿਲਕੁਲ ਨਿਰਬਲ ਹੋ ਚੁੱਕੇ ਦਿੱਲੀ ਦੇ ਅੰਤਮ ਮੁਗਲ ਸ਼ਹਿਨਸ਼ਾਹ ਬਹਾਦਰ ਸ਼ਾਹ ਜ਼ਫ਼ਰ ਹੋਰਾਂ ਨੂੰ ਕਿਤੇ ਜਾ ਕੇ ਪਤਾ ਲੱਗਾ ਕਿ ਕੀ ਭਾਣਾ ਵਰਤ ਚੁੱਕਾ ਹੈ। ਉਹਨਾਂ ਅੰਗਰੇਜ਼ ਕੰਪਨੀ ਦਾ ਜੂਲਾ ਲਾਹੁਣ ਲਈ ਇਕ ਭਰਪੂਰ ਜਤਨ ਕੀਤਾ। ਇਸ ਨੂੰ ਕਿਸੇ ਨੇ ਸੰਨ 1857 ਦਾ, ਕਿਸੇ ਨੇ ਕਾਲਿਆਂ ਦਾ ਗਦਰ ਅਤੇ ਕਿਸੇ ਨੇ ਆਜ਼ਾਦੀ ਦੀ ਪਹਿਲੀ ਜੰਗ ਕਿਹਾ।

ਦੇਸੀ ਖਾਸ ਕਰਕੇ ਪੰਜਾਬ ਦੇ ਸਿੱਖ ਰਜਵਾੜਿਆਂ ਦੀ ਮਦਦ ਨਾਲ ਇਹ ਹੰਭਲਾ ਅੰਗਰੇਜ਼ ਨੇ ਨਕਾਰ ਦਿੱਤਾ।

ਹਾਲਾਤ ਦੀ ਸਿਤਮ ਜ਼ਰੀਫੀ ਦੇਖੋ, ਜਿਸ ਮੁਗਲ ਬਾਦਸ਼ਾਹ ਦੇ ਦਰਬਾਰ ਵਿੱਚ ਪੇਸ਼ ਹੋ ਕੇ ਕਿਸੇ ਅੰਗਰੇਜ਼ ਅਧਿਕਾਰੀ ਨੇ ਮੰਗ ਕੇ ਆਪਣੀ ਕੌਮ ਲਈ ਵਪਾਰ ਦੀ ਆਗਿਆ ਪ੍ਰਾਪਤ ਕੀਤੀ, ਉਸੇ ਮੁਗਲ ਹਕੂਮਤ ਦੇ ਅੰਤਮ ਬਾਦਸ਼ਾਹ ਬਹਾਦਰ ਸ਼ਾਹ ਜਫ਼ਰ ਦੇ ਬੱਚੇ ਅੰਗਰੇਜ਼ ਕੰਪਨੀ ਨੇ ਕਤਲ ਕੀਤੇ ਅਤੇ ਖੁਦ ਸ਼ਹਿਨਸ਼ਾਹ ਨੂੰ ਕੈਦ ਕਰਕੇ ਬਰਮਾ ਦੇਸ਼ ਦੇ ਰੰਗੂਨ ਸ਼ਹਿਰ ਵਿੱਚ ਜਲਾਵਤਨ ਕਰ ਦਿੱਤਾ। ਯੂ.ਪੀ. ਬਿਹਾਰ ਦੇ ਇਲਾਕਿਆਂ ਵਿੱਚ ਬਾਗੀਆਂ ਨੂੰ ਥਾਂ-ਥਾਂ ਖੁਲ੍ਹੇ ਆਮ ਫਾਂਸੀ ਦਿੱਤੀ ਗਈ ਤਾਂ ਜੋ ਲੋਕ ਅੰਗਰੇਜ਼ੀ ਦਹਿਸ਼ਤ ਦਾ ਨਜ਼ਾਰਾ ਵੇਖ ਸਕਣ।

ਅੰਗਰੇਜ਼ ਬਸਤੀਵਾਦੀ ਹਕੂਮਤ ਵਿਰੁਧ ਸੰਨ ਸਤਵੰਜਾ ਦੇ ਗਦਰ ਜਾਂ ਪਹਿਲੀ ਆਜ਼ਾਦੀ ਦੀ ਜੰਗ ਤੋਂ ਵੀ ਪਹਿਲਾਂ ਸੰਨ 1857 ਦੀ ਵਿਸਾਖੀ ਵਾਲੇ ਦਿਨ, ਗੁਰੂ ਗੋਬਿੰਦ ਸਿੰਘ ਜੀ ਵੱਲੋਂ ਖਾਲਸਾ ਸਾਜਣ ਤੋਂ ਇਕ ਸੌ ਅਠਵੰਜਾ ਸਾਲ ਬਾਅਦ ਸਤਿਗੁਰੂ ਰਾਮ ਸਿੰਘ ਜੀ ਨੇ ਸ੍ਰੀ ਭੈਣੀ ਸਾਹਿਬ ਦੇ ਵਿੱਚ ਚਿੱਟਾ ਝੰਡਾ ਲਹਿਰਾ ਕੇ, ਸੰਤ ਖਾਲਸੇ ਦੀ ਨੀਂਹ ਰੱਖ ਕੇ ਆਜ਼ਾਦੀ ਦੇ ਸੰਘਰਸ਼ ਦਾ ਆਰੰਭ ਕੀਤਾ। ਗੁਰੂ ਰਾਮ ਸਿੰਘ ਜੀ ਨੇ ਸਿੱਖ ਰਾਜ ਦੀ ਰਾਖ ਤੋਂ ਮੁੜ ਉਸਾਰੀ ਅਰੰਭ ਕੀਤੀ। ਧਰਮ ਦੇ ਖੇਤਰ ਵਿੱਚ, ਸਮਾਜ ਉਸਾਰੀ ਦੇ ਕਾਰਜ ਵਿੱਚ ਅਤੇ ਰਾਜਨੀਤੀ ਦੇ ਪਿੜ ਵਿੱਚ ਉਹਨਾਂ ਨਵੀਆਂ ਪੈੜਾਂ ਪਾਈਆਂ। ਇਕ ਵਿਸ਼ਾਲ ਅਤੇ ਵਿਸਥਾਰਿਤ ਕਾਰਜ ਕਰਮ ਉਹਨਾਂ ਜਨਤਾ ਦੇ ਸਣਮੁਖ ਰੱਖਿਆ। ਕੇਵਲ ਜ਼ਬਾਨੀ ਕਲਾਮੀ ਹੀ ਨਹੀਂ ਸਗੋਂ ਬੜੀ ਸ਼ਿੱਦਤ ਨਾਲ ਇਸ ਨੂੰ ਅਮਲ ਵਿੱਚ ਲਿਆਂਦਾ। ਇਹ ਬਹੁਤ ਵਿਸਤ੍ਰਿਤ ਇਤਿਹਾਸ ਹੈ।

ਸਤਿਗੁਰੂ ਰਾਮ ਸਿੰਘ ਆਪ ਜਲਾਵਤਨ ਹੋਏ। ਉਹਨਾਂ ਦੇ

ਪਿਆਰੇ ਸਿੰਘ ਤੋਪਾਂ ਨਾਲ ਉੜਾਏ ਗਏ, ਦੇਸ਼ ਬਦੇਸ਼ ਦੀਆਂ ਜੇਲ੍ਹਾਂ ਵਿੱਚ ਕੈਦ ਹੋਏ, ਸ਼ਹੀਦ ਹੋਏ ਪਰ ਕੋਈ ਡਰ ਕੋਈ ਤਸੀਹਾ, ਕੋਈ ਲੋਭ ਲਾਲਚ ਉਹਨਾਂ ਨੂੰ ਰਸਤੇ ਤੋਂ ਡਮਗਮਾ ਨਾ ਸਕਿਆ। ਗੁਰੂ ਰਾਮ ਸਿੰਘ ਦੀ ਕੀਰਤੀ ਤੋਂ ਉਤਸਾਹਿਤ ਹੋ ਕੇ ਅਤੇ ਰੌਸ਼ਨੀ ਲੈ ਕੇ ਭਾਰਤ ਦੀਆਂ ਵੱਖ-ਵੱਖ ਜਥੇਬੰਦੀਆਂ ਨੇ ਆਜ਼ਾਦੀ ਦੀ ਜੱਦੋ ਜਹਿਦ ਵਿੱਚ ਆਪਣਾ ਸੀਰ ਪਾਇਆ। ਸੰਨ 1857 ਦੀ ਵਿਸਾਖੀ ਤੋਂ ਨੱਬੇ ਸਾਲ ਬਾਅਦ ਭਾਵ ਸਤਿਗੁਰੂ ਰਾਮ ਸਿੰਘ ਜੀ ਦੀ ਜਲਾਵਤਨੀ ਅਤੇ ਨਾਮਧਾਰੀ ਸਿੰਘਾਂ ਦੀ ਮਲੇਰਕੋਟਲੇ ਵਿੱਚ ਸ਼ਹੀਦੀ ਤੋਂ 75 ਸਾਲ ਪਿਛੋਂ ਸੰਨ 1947 ਵਿੱਚ ਭਾਰਤ ਨੇ ਰਾਜਨੀਤਕ ਆਜ਼ਾਦੀ ਪ੍ਰਾਪਤ ਕਰ ਹੀ ਲਈ।

ਸਤਿਗੁਰੂ ਰਾਮ ਸਿੰਘ ਪੰਜਾਬ ਦੇ ਇਕ ਛੋਟੇ ਜਿਹੇ ਪਿੰਡ ਦੇ ਜੰਮਪਲ ਸਨ ਅਤੇ ਇਕ ਸਾਧਾਰਨ ਪਰਵਾਰ ਵਿੱਚ ਪੈਦਾ ਹੋਏ ਸਨ। ਉਹ ਉਸ ਗਦਰ ਜਿਸ ਵਿੱਚ ਹਿੰਦ ਦੇ ਪ੍ਰਮੁੱਖ ਰਾਜ ਸੱਤਾਵਾਨ ਸ਼ਾਮਿਲ ਸਨ ਤੋਂ ਵੀ ਪਹਿਲਾਂ ਆਪਣਾ ਆਜ਼ਾਦੀ ਦਾ ਮਿਸ਼ਨ ਲਾਗੂ ਕਰ ਚੁੱਕੇ ਸਨ। ਜਦੋਂ ਉਨ੍ਹਾਂ ਵਿਸਾਖੀ 1857 ਨੂੰ ਇਹ ਕਾਰਜ ਆਰੰਭਿਆ ਉਦੋਂ ਤੱਕ ਈਸਟ ਇੰਡੀਆ ਕੰਪਨੀ ਦਾ ਰਾਜ ਸੀ। ਜਦੋਂ ਨਾਮਧਾਰੀਆਂ 'ਤੇ ਕਹਿਰ ਢਾਹਿਆ, ਮਲੇਰਕੋਟਲੇ ਤੋਪਾਂ ਚਲੀਆਂ ਸਤਿਗੁਰੂ ਜੀ ਜਲਾਵਤਨ ਹੋਏ ਉਦੋਂ ਸਿੱਧਾ ਲੰਡਨ ਦੀ ਸਰਕਾਰ ਦਾ ਰਾਜ ਸੀ। ਹਿੰਦੁਸਤਾਨ ਵਾਸਤੇ ਇਹ ਘੱਟ ਨਮੋਸ਼ੀ ਦੀ ਗੱਲ ਨਹੀਂ ਸੀ ਕਿ ਉਨ੍ਹਾਂ ਤੇ ਰਾਜ ਸੱਤ ਸਮੁੰਦਰੋਂ ਪਾਰ ਤੋਂ ਹੋ ਰਿਹਾ ਸੀ।

ਅੰਗਰੇਜ਼ ਦਾ ਸਭ ਤੋਂ ਵੱਡਾ ਹਮਲਾ ਤਾਂ ਆਰਥਿਕ ਸੀ ਪਰ ਸਭ ਤੋਂ ਪਹਿਲਾਂ ਇਸ ਗੱਲ ਨੂੰ ਕਿੰਨੇ ਭਾਂਪਿਆ ਸਮਝਿਆ? – ਕੇਵਲ ਗੁਰੂ ਰਾਮ ਸਿੰਘ ਜੀ ਨੇ। ਗੁਰੂ ਰਾਮ ਸਿੰਘ ਜੀ ਵੱਲੋਂ ਸੁਦੇਸ਼ੀ ਵਸਤਾਂ ਨੂੰ ਅੱਗੇ ਲਿਆਉਣਾ। ਬਦੇਸ਼ੀ ਸਰਕਾਰ ਨਾਲ ਨਾ ਮਿਲਵਰਤਣ ਅਤੇ ਆਪਣੀ ਸੁਦੇਸ਼ੀ ਸਮਾਨਅੰਤਰ ਸਰਕਾਰ ਦੀ ਕਾਇਮੀ ਤਾਂ ਉਹ ਬੀਜ ਸਨ ਜਿਨ੍ਹਾਂ ਦੇ ਪੁੰਗਰਨ ਦਾ ਡਰ ਅੰਗਰੇਜ਼ ਨੂੰ ਸੀ। ਇਸ ਭੇਦ ਨੂੰ ਬਾਅਦ ਵਿੱਚ ਗਾਂਧੀ ਜੀ ਨੇ ਫੜਿਆ ਜਾਂ ਕਾਂਗਰਸ ਨੇ ਅਪਣਾਇਆ ਪਰ ਸਾਰੀ ਗੱਲ ਦਾ ਮੁੱਲ ਤਾਂ ਤਾਰਿਆ ਗੁਰੂ ਰਾਮ ਸਿੰਘ ਜੀ ਤੇ ਉਨ੍ਹਾਂ ਦੇ ਕੂਕੇ ਸਿੰਘਾਂ ਨੇ। ਇਹ ਤਾਂ ਸਮੇਂ ਦੀ ਖੇਡ ਹੈ ਜੀ। ਕੁਰਬਾਨੀਆਂ ਕੋਈ ਕਰਦਾ ਹੁੰਦਾ ਹੈ, ਰਾਜ ਗੱਦੀ ਤੇ ਕੋਈ ਹੋਰ ਬੈਠਦਾ ਹੁੰਦਾ ਹੈ ਅਤੇ ਉਸ ਰਾਜ ਦੇ ਫਲ ਕੋਈ ਹੋਰ ਹੀ ਖਾ ਜਾਂਦਾ ਹੈ। ਇਹ ਵਰਤਾਰਾ ਸਦਾ ਵਰਤਦਾ ਰਿਹਾ ਹੈ। ਬੀਜ ਕੋਈ ਬੀਜਦਾ ਹੈ–ਬਾਗ ਦੀ ਰਾਖੀ ਕੋਈ ਹੋਰ ਕਰਦਾ ਹੈ ਤੇ ਫਲ ਨਸੀਬਾਂ ਵਾਲੇ ਖਾਂਦੇ ਹਨ।

ਇਤਿਹਾਸ ਬੜੇ ਅਜੀਬ ਅਜੀਬ ਮੌਕਾ ਮੇਲਾ ਪੈਦਾ ਕਰਦਾ ਹੈ। ਆਖਰੀ ਮੁਗਲ ਸ਼ਹਿਨਸ਼ਾਹ ਬਹਾਦਰ ਸ਼ਾਹ ਜ਼ਫ਼ਰ ਨੇ ਆਜ਼ਾਦੀ ਦੀ ਜੰਗ ਦੀ ਸੰਕੇਤਕ ਅਗਵਾਈ ਕੀਤੀ ਪਰ ਗੁਰੂ ਰਾਮ ਸਿੰਘ ਨੇ ਆਜ਼ਾਦੀ ਦੀ ਜੰਗ ਦੀ ਅਗਵਾਈ ਉਸ ਤੋਂ ਪਹਿਲਾਂ ਹੱਥ ਵਿੱਚ ਲੈ ਲਈ ਹੋਈ ਸੀ। ਜਿਸ ਰੰਗੂਨ ਦੇ ਬੰਗਲੇ ਵਿੱਚ ਬਹਾਦਰ ਸ਼ਾਹ ਜ਼ਫ਼ਰ ਕੈਦ ਰਿਹਾ ਉਸੇ ਵਿੱਚ ਹੀ ਸਤਿਗੁਰੂ ਰਾਮ ਸਿੰਘ ਰਹੇ। ਇਕ ਪਾਤਸ਼ਾਹ–ਇਕ ਸੱਚਾ ਪਾਤਸ਼ਾਹ। ਪਾਤਸ਼ਾਹ ਕਿਸੇ ਅੱਖ ਦਾ ਨੂਰ ਨਹੀਂ, ਸੱਚੇ ਪਾਤਸ਼ਾਹ ਦੀ ਪਾਤਸ਼ਾਹਤ ਦੇਸਾਂ ਵਿਦੇਸ਼ਾਂ ਵਿੱਚ ਕਾਇਮ ਹੈ।

ਸਾਡੇ ਮਨਾਂ ਵਿੱਚ 'ਗੁਰਾਂ ਦਾ ਵਿਛੋੜਾ, ਜਿਗਰ ਵਿੱਚ ਫੋੜਾ' ਵਾਂਗ ਸਦਾ ਸਤਾਉਂਦਾ ਹੈ। ਯਾਦ ਰੱਖਣਾ ਚਾਹੀਦਾ ਹੈ ਕਿ ਆਜ਼ਾਦੀ ਮੁਕੰਮਲ ਨਹੀਂ। ਅਜੇ ਸਤਿਜੁਗ ਲੌਣਾ ਹੈ ਅਤੇ ਧਰਮ ਦੇ ਰਾਜ ਦੀ ਕਾਇਮੀ ਹੋਣੀ ਹੈ। ਇਸ ਪ੍ਰੋਗਰਾਮ ਦੀ ਸੇਧ ਵਿੱਚ ਅਸੀਂ ਚੱਲਣਾ ਹੈ।

ਸਿਤਾਰੋਂ ਸੇ ਆਗੇ ਜਹਾਂ ਔਰ ਭੀ ਹੈਂ,<br>
ਅਭੀ ਇਸ਼ਕ ਕੇ ਇਮਤਿਹਾਂ ਔਰ ਭੀ ਹੈਂ।



## ਗ਼ਜ਼ਲ

-ਰਾਜਦੀਪ ਸਿੰਘ ਤੂਰ

ਅਪਣੇ ਹਿੱਸੇ ਦੀ ਧਰਤੀ, ਮੈਂ ਅਪਣਾ ਅੰਬਰ ਭਾਲ਼ ਰਿਹਾਂ।<br>
ਬੇਤਰਤੀਬੇ ਜੀਵਨ ਵਿੱਚੋਂ, ਕੁਝ ਪਲ ਬਿਹਤਰ ਭਾਲ਼ ਰਿਹਾਂ।

ਰਾਮ, ਮੁਹੰਮਦ, ਨਾਨਕ, ਈਸਾ, ਜਿਸ ਥਾਂ ਸਾਰੇ ਮਿਲ਼ ਜਾਵਣ,<br>
ਐਸੀ ਮਸਜਿਦ ਭਾਲ਼ ਰਿਹਾਂ, ਮੈਂ ਐਸਾ ਮੰਦਰ ਭਾਲ਼ ਰਿਹਾਂ।

ਦੇਸ਼ ਮੇਰੇ ਦੇ ਦਰਿਆਵਾਂ ਦਾ, ਮੰਥਨ ਕਰ ਵਿਸ਼ ਪੀ ਜਾਵੇ,<br>
ਪਾਕ-ਪਵਿੱਤਰ ਜਲ ਖ਼ਾਤਿਰ, ਮੈਂ ਕੋਈ ਸ਼ੰਕਰ ਭਾਲ਼ ਰਿਹਾਂ।

ਲੋਕਾਂ ਦਾ ਹੀ, ਲੋਕਾਂ ਵੱਲੋਂ, ਲੋਕਾਂ ਖ਼ਾਤਿਰ ਹੋਵੇ ਜੋ,<br>
ਪਿਛਲੇ ਕਈਆਂ ਸਾਲਾਂ ਤੋਂ ਹੀ, ਮੈਂ ਉਹ ਤੰਤਰ ਭਾਲ਼ ਰਿਹਾਂ।

ਮੇਰੇ ਦਿਲ ਦਾ ਦਰਦ ਗ਼ਜ਼ਲ ਦੇ ਸ਼ਿਅਰਾਂ ਦੇ ਵਿੱਚ ਢਲ਼ ਜਾਵੇ,<br>
ਮੈਂ ਕੁਝ ਸ਼ਬਦ ਤਲਾਸ਼ ਰਿਹਾਂ ਵਾਂ ਮੈਂ ਕੁਝ ਅੱਖਰ ਭਾਲ਼ ਰਿਹਾਂ।

ਨੀਲੇ, ਚਿੱਟੇ, ਲਾਲ, ਹਰੇ ਤੇ ਭਗਵੇਂ ਸਾਰੇ ਕੀਲ ਲਵੇ,<br>
ਤੂਰ ਕਲੰਦਰ ਲੱਭਾਂ ਐਸਾ ਐਸਾ ਮੰਤਰ ਭਾਲ਼ ਰਿਹਾਂ।

ਸੰਪਰਕ: 9780300247

ਕੂਕਾ ਲਹਿਰ ਦੇ ਅਮਰ ਨਾਇਕ:

# ਰਹਿਤ-ਮਰਿਆਦਾ ਲਿਆਉਣ ਵਾਲਾ ਭਾਈ ਰਾਇ ਸਿੰਘ



-ਸੁਵਰਨ ਸਿੰਘ ਵਿਰਕ

ਨਾਮਧਾਰੀ ਇਤਿਹਾਸ ਦਾ ਇਕ ਅਹਿਮ ਪਾਤਰ ਭਾਈ ਰਾਇ ਸਿੰਘ ਹੋਇਆ ਹੈ। ਆਪ ਦਾ ਪਿੰਡ ਮਦੀਹਰ, ਥਾਣਾ ਕੋਟ ਭਾਈ ਅਤੇ ਜ਼ਿਲ੍ਹਾ ਫੀਰੋਜ਼ਪੁਰ ਸੀ। ਅੱਜ ਕੱਲ੍ਹ ਇਹ ਪਿੰਡ ਮੁਕਤਸਰ ਜ਼ਿਲ੍ਹੇ ਵਿੱਚ ਆਉਂਦਾ ਹੈ। ਕੂਕਾ ਬਣਨ ਤੋਂ ਪਹਿਲਾਂ ਰਾਇ ਸਿੰਘ ਦਾ ਨਾਮ ਭੂਪ ਸਿੰਘ ਸੀ ਜਿਹਾ ਕਿ ਉਹਨਾਂ ਦੇ ਪੋਤਰੇ ਬਾਬਾ ਬਿਸ਼ਨ ਸਿੰਘ ਨਿਹੰਗ ਨਾਲ 14 ਮਾਰਚ 1982 ਨੂੰ ਪਿੰਡ ਮਲੋਟ ਵਿੱਚ, ਜਸਵਿੰਦਰ ਸਿੰਘ ਹਿਸਟੋਰੀਅਨ ਦੀ ਮੁਲਾਕਾਤ ਤੋਂ ਪਤਾ ਲਗਦਾ ਹੈ।❶ ਰਾਇ ਸਿੰਘ ਹੋਰਾਂ ਦੇ ਮਾਤਾ ਪਿਤਾ ਦੇ ਨਾਵਾਂ ਦੀ ਜਾਣਕਾਰੀ ਨਹੀਂ ਮਿਲਦੀ। ਉਹਨਾਂ ਦੇ ਪਿਤਾ 40 ਏਕੜ ਜ਼ਮੀਨ ਦੇ ਮਾਲਕ ਸਨ। ਜ਼ਮੀਨਾਂ ਉਹਨਾਂ ਦਿਨਾਂ ਵਿੱਚ ਬਾਰਾਨੀ ਹੀ ਸਨ। ਮੀਂਹ ਪੈ ਜਾਣ ਤੇ ਕੁਝ ਅੰਨ ਦਾਣਾ ਹੋ ਜਾਂਦਾ ਸੀ। ਭੂਪ ਸਿੰਘ ਦਾ ਜਨਮ ਪਰਿਵਾਰਿਕ ਸਰੋਤ ਅਨੁਸਾਰ 1820-21 ਈ. ਹੈ ਅਤੇ ਚਲਾਣਾ 1906 ਈ. ਵਿੱਚ ਹੋਇਆ ਦੱਸਦੇ ਹਨ।❷ ਇਹ ਸੂਚਨਾ ਆਪ ਦਾ ਉਹ ਪੋਤਰਾ ਦੇ ਰਿਹਾ ਹੈ ਜੋ ਉਸ ਸਮੇਂ ਦੋ ਢਾਈ ਸਾਲ ਦਾ ਹੈ। ਪਰ ਚਲਾਣੇ ਦੀ ਇਹ ਸੂਚਨਾ ਦਰੁਸਤ ਨਹੀਂ ਸਿੱਧ ਹੁੰਦੀ। ਭਾਈ ਸੰਤੋਖ ਸਿੰਘ ਬਾਹੋਵਾਲ ਦੇ ਸਤਿਗੁਰੂ ਬਿਲਾਸ ਭਾਗ ਦੂਜਾ ਵਿੱਚ ਗੁਰੂ ਹਰੀ ਸਿੰਘ ਜੀ ਦੇ ਮਾਲਵੇ ਮੁਕਤਸਰ ਦੇ ਦੌਰਿਆਂ ਦਾ ਕਾਫੀ ਜ਼ਿਕਰ ਹੈ। ਜ਼ਿਆਦਾ ਦੌਰੇ 1892 ਈ. ਤੋਂ ਲਿਖੇ ਹੋਏ ਹਨ। ਇਨ੍ਹਾਂ ਵਿੱਚ ਬਹੁਤ ਸਾਰੇ ਸਿੰਘਾਂ ਦਾ ਜ਼ਿਕਰ ਆਉਂਦਾ ਹੈ ਪਰ ਭਾਈ ਰਾਇ ਸਿੰਘ ਹੋਰਾਂ ਦਾ ਬਿਲਕੁਲ ਨਹੀਂ। ਸਤਿਗੁਰੂ ਪਰਤਾਪ ਸਿੰਘ ਜੀ ਦੇ ਉਪਦੇਸਾਂ ਵਿੱਚ ਵੀ ਮਾਲਵੇ ਦੇ ਇਨ੍ਹਾਂ ਦੌਰਿਆਂ ਵਿੱਚ ਮਿਲਣ ਵਾਲੇ ਸਿੰਘਾਂ ਦਾ ਉਹ ਅਕਸਰ ਵਰਨਣ ਕਰਦੇ ਹਨ ਪਰ ਭਾਈ ਰਾਇ ਸਿੰਘ ਹੋਰਾਂ ਦਾ ਨਹੀਂ। ਭਾਈ ਰਾਇ ਸਿੰਘ ਜਿਤਨਾ ਪ੍ਰਸਿੱਧ ਵਿਅਕਤੀ ਇਸ ਤਰ੍ਹਾਂ ਅਣਗੌਲਿਆ ਤਾਂ ਨਹੀਂ ਰਹਿ ਸਕਦਾ।

ਭਾਈ ਭੂਪ ਸਿੰਘ ਭਰ ਜੁਆਨੀ ਦੀ ਅਵਸਥਾ ਵਿੱਚ ਵਿੱਦਿਆ ਪੜ੍ਹਨ ਦੇ ਮਕਸਦ ਨਾਲ, ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਆ ਟਿਕੇ। ਅੰਮ੍ਰਿਤਸਰ ਵਿੱਚ ਗੁਰਮਤਿ ਗਿਆਨ ਦੀਆਂ ਕਈ ਟਕਸਾਲਾਂ ਸਨ। ਇੱਥੇ ਉਹਨਾਂ ਨੇ ਗੁਰਮਤਿ ਗਿਆਨ, ਗੁਰਬਾਣੀ ਅਤੇ ਕੁਝ ਨਿਰਮਲੇ ਸਾਧੂਆਂ ਪਾਸੋਂ ਵੇਦਾਂਤ ਦੀ ਸਿੱਖਿਆ ਵੀ ਲਈ। ਪਰ ਇਕ ਦਿਨ ਗੁਰਬਾਣੀ ਵਿੱਚੋਂ ਇਹ ਪੜ੍ਹ ਕੇ ਕਿ ਗੁਰੂ ਤੋਂ ਬਿਨਾਂ ਪਾਰ ਉਤਾਰਾ ਨਹੀਂ, ਉਹਨਾਂ ਨੂੰ ਚਿਤਮਣੀ ਲੱਗ ਗਈ।

"ਇਸ ਬਿਧ ਰਾਇ ਸਿੰਘ ਨਿਜ ਗਾਥਾ।
ਕਹਿਣ ਲਗਾ ਫਿਰ ਮੇਰੇ ਸਾਥਾ।
ਮੈਂ ਸ੍ਰੀ ਅੰਮ੍ਰਿਤਸਰ ਜੀ ਰਹਿਤਾ।
ਗਰੰਥ ਪੜ੍ਹੋਂ ਅਰਥੋਂ ਕੇ ਸਹਿਤਾ।੧੨।
ਗਿਆਨੀ ਸੇ ਸੰਥਾ ਨਿਤ ਲਾਵੋਂ।
ਪੜੀ ਹੁਤੀ ਤਹਿ ਜਾਇ ਸੁਣਾਵੋਂ।
ਕਈ ਗਰੰਥ ਸਹਿ ਅਰਥ ਲਗਾਇ।
ਪਰ ਸ਼ਾਂਤੀ ਮੋ ਰਿਦੇ ਨ ਆਇ।੧੩।
ਗ੍ਰੰਥ ਸਾਹਿਬ ਕੇ ਅਰਥ ਗਿਆਨੇ।
ਲਗੇ ਪੜਾਵਣ ਗਿਆਨੀ ਸਿਆਣੇ।
ਆਦਿ ਗੁਰੂ ਕੀ ਅੰਮ੍ਰਿਤ ਬਾਣੀ।
ਪਾਰਬ੍ਰਹਮ ਪ੍ਰਤਖ ਵਖਾਣੀ।੧੪।
ਬਾਰ ਬਾਰ ਉਪਦੇਸ ਉਚਾਰਾ।
ਗੁਰ ਬਿਨ ਕੋਇ ਨ ਉਤਰਸਿ ਪਾਰਾ।
ਗੁਰ ਮਾਰਗ ਭੂਲੇ ਕੋ ਪਾਵੈ।
ਗੁਰ ਮਿਲਿਐ ਸ਼ਾਂਤੀ ਮਨ ਆਵੈ।੧੫।
ਪੂਰਾ ਗੁਰੂ ਮਿਲੇ ਦੁਖ ਕਾਟੇ।
ਜਮ ਜੰਦਾਰ ਕੇ ਕਾਗਰ ਫਾਟੈ।
ਇਤਿਆਦਿਕ ਉਪਦੇਸ਼ ਜਣਾਯੋ।
ਗੁਰੂ ਬੇਦ ਸਾਰੇ ਇਮ ਗਾਯੋ।੧੬।
..........................................
ਪੜੋਂ ਸੁਣੋਂ ਮਨ ਚਿਤਵਨ ਲਾਗੀ।
ਰਾਇ ਸਿੰਘ ਪੂਰਨ ਵਡਭਾਗੀ।੧੭।"❸

1858 ਈ. ਵਿਚ ਸਤਿਗੁਰੂ ਰਾਮ ਸਿੰਘ ਜੀ, ਸ੍ਰੀ ਗੁਰੂ ਬਾਲਕ ਸਿੰਘ ਜੀ ਦਾ ਦਰਸ਼ਨ ਕਰਨ ਹਜਰੋਂ ਸਾਹਿਬ (ਅਟਕ-ਹੁਣ ਪਾਕਿਸਤਾਨ) ਵਿਖੇ ਗਏ ਸਨ। ਵਾਪਸੀ ਤੇ ਆਪ ਆਪਣੇ ਪਰਚਾਰ ਦੌਰੇ ਕਰਦੇ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਰੁਕੇ। ਆਪ ਦੀ ਨੂਰਾਨੀ ਝਲਕ, ਹਰੀ ਸਿੰਘ ਦੇ ਕਟੜੇ ਵਿੱਚ ਵਿਚਰਦਿਆਂ ਦੀ ਭੂਪ ਸਿੰਘ ਦੇ ਸਾਂਹਵੇਂ ਮੂਰਤੀ ਮਾਨ ਹੋਈ। ਉਸ ਸਮੇਂ ਉਸਨੂੰ ਮਾਲੂਮ ਹੋਇਆ ਕਿ ਜਿਸ ਸਤਿਗੁਰੂ ਦੀ ਭਾਲ ਵਿੱਚ ਉਹ ਅੱਠੇ ਪਹਿਰ ਬੇਚੈਨ ਰਹਿੰਦਾ ਸੀ, ਉਸਦੇ ਸਾਹਮਣੇ ਪ੍ਰਗਟ ਹੋ ਗਏ ਸਨ। ਮਨ ਸ਼ਾਂਤ ਹੋਇਆ। ਵਿਸਮਾਦ ਦੀ ਅਵਸਥਾ ਵਿੱਚ ਆ ਗਿਆ ਅਤੇ ਮੰਤਰ ਮੁਗਧ ਹੋਇਆ ਨੂਰਾਨੀ ਚਿਹਰੇ ਦੇ ਜਲੌਅ ਦੀ ਪਕੜ ਦਾ ਐਸਾ ਕੀਲਿਆ, ਉਹਨਾਂ ਪੈਰਾਂ ਤੇ ਅਛੋਪਲੇ ਹੀ ਖਲੋਤਾ ਰਿਹਾ। ਉਸਨੂੰ ਨਹੀਂ ਪਤਾ ਲੱਗਾ ਕਿ ਕਦੋਂ ਸਤਿਗੁਰੂ ਜੀ ਉੱਥੋਂ ਕਿਸ ਦਿਸ਼ਾ ਵਿੱਚ ਅੱਗੇ ਚਲੇ ਗਏ ਸਨ। ਮਨ ਫਿਰ ਵੈਰਾਗੀ ਹੋ ਗਿਆ। ਹਿਰਦੇ ਦੇ ਜਿਵੇਂ ਕੜ ਪਾਟ ਗਏ ਹੋਣ। ਡੌਰ ਭੌਰ ਹੋਇਆ ਇਧਰ ਉਧਰ ਕਿਸੇ ਅਮੋਲਕ ਵਸਤ ਦੀ ਭਾਲ ਕਰ ਰਿਹਾ ਹੈ ਜੋ ਗੁਆਚ ਗਈ ਹੋਵੇ।

ਇਸ ਤੋਂ ਪਹਿਲਾਂ ਸਤਿਗੁਰੂ ਜੀ ਨੇ ਪੁੱਛਿਆ ਸੀ ਕਿ ਕਿਤਨੇ ਗ੍ਰੰਥ ਪੜ੍ਹੇ ਹੋ। ਭਾਈ ਜੀ ਦਾ ਜੁਆਬ ਸੀ ਕਿ ਗਰੰਥ ਤਾਂ ਬਹੁਤ ਪੜ੍ਹੇ ਹਨ। ਪਰ ਭਟਕਣ ਨਹੀਂ ਮੁੱਕ ਰਹੀ। ਪੂਰੇ ਸਤਿਗੁਰੂ ਦੀ ਭਾਲ ਵਿੱਚ ਹਾਂ। ਸਤਿਗੁਰੂ ਜੀ ਨੇ ਜਾਣ ਲੱਗਿਆਂ ਇਤਨਾ ਫੁਰਮਾਇਆ ਕਿ ਲੁਧਿਆਣੇ ਤੋਂ ਪੂਰਬ ਵੱਲ 9-10 ਕੋਹ ਤੇ ਭੈਣੀ ਨਾਮ ਦਾ ਪਿੰਡ ਹੈ। ਉੱਥੇ ਰਾਮ ਸਿੰਘ ਨਾਮ ਵਾਲਿਆਂ ਨੂੰ ਜਾ ਮਿਲੀਂ। ਹੁਣ ਵਿੱਛੜਨ ਤੋਂ ਬਾਅਦ ਭੂਪ ਸਿੰਘ ਉਰਫ ਰਾਇ ਸਿੰਘ ਦੀ ਦਸ਼ਾ ਦਾ ਬਿਆਨ ਕਾਦਰਾਬਾਦੀ ਜੀ ਕਰਦੇ ਹਨ–

"ਰਾਇ ਸਿੰਘ ਆਗੇ ਪਗ ਕੀਨਾ।
ਤੜਫੇ ਨੀਰ ਬਿਨਾ ਜਿਵ ਮੀਨਾ।੩੪।
ਬਾਲਕ ਖੀਰ ਬਿਨਾ ਜਿਵ ਰੋਵੈ।
ਮਾਨਸ ਜਨਮ ਅਰਥ ਬਿਨ ਖੋਵੈ।
ਦੇਹੀ ਪ੍ਰਾਨ ਬਿਨਾ ਜਿਵ ਢੇਰੀ।
ਇਵ ਭਈ ਦਸ਼ਾ ਰਾਇ ਸਿੰਘ ਕੇਰੀ।੩੫।
ਪੀਛੇ ਹਟ ਫਿਰ ਦੇਖਨ ਲਾਗਾ।
ਛਪਿਓ ਕਹਾਂ ਰੂਪ ਵਡਭਾਗਾ।
ਢੂੰਢ ਥਕੇ ਪਾਇਓ ਗੁਰ ਨਾਹੀ।
ਸਤਿਗੁਰ ਆ ਗਏ ਭੈਣੀ ਮਾਹੀ।੩੬।
ਮੁਰਝਯੋ ਰਾਇ ਸਿੰਘ ਇਤ ਹਾਲ।
ਮਨੋ ਧਨੀ ਜਿਵ ਹੋਇ ਕੰਗਾਲ।
ਸਖੀਓਂ ਬਿਛਰੇ ਕਾਨ੍ਹ ਗੁਪਾਲ।
ਕਰ ਗਿਆ ਠਗੀ ਮੇਰੇ ਨਾਲ।੩੭।
ਮੇਰੇ ਹਥੋਂ ਛੁਟ ਗਿਆ ਲਾਲ।
ਅਬ ਜਾ ਪਰਸੋਂ ਭੈਣੀ ਸਾਲ।"[4]

ਹੁਣ ਉਹਨਾਂ ਦੀ ਮਨ ਬਿਰਤੀ ਸਿੱਖਿਆ ਦੀਖਿਆ ਵਿੱਚ ਨਹੀਂ ਲੱਗ ਰਹੀ ਸੀ। ਪੁੱਛਦੇ ਪੁਛਾਉਂਦੇ ਲੁਧਿਆਣੇ ਤੋਂ ਅੱਗੇ ਭੈਣੀ ਸਾਹਿਬ ਵਿਖੇ ਗੁਰੂ ਰਾਮ ਸਿੰਘ ਜੀ ਦੇ ਦਰਬਾਰ ਵਿੱਚ ਪੁੱਜ ਗਏ। ਨਾਮ ਦੀ ਦਾਤ ਲੈ ਕੇ, ਨਾਮ ਰਾਇ ਸਿੰਘ ਰੱਖਿਆ ਗਿਆ। ਇਸ ਸਮੇਂ ਸਤਿਗੁਰੂ ਜੀ ਨੇ ਸ਼ੁਭ ਉਪਦੇਸ਼ ਦੀ ਵਰਖਾ ਕੀਤੀ।

"ਗੁਰੂ ਰਾਮ ਸਿੰਘ ਮੂਰਤ ਰਾਮ।
ਦੀਨੀ ਸਿੱਖਿਆ ਆਦਿ ਭਿਰਾਮ।
ਗੋਬਿੰਦ ਸਿੰਘ ਗੁਰ ਰੀਤ ਸੰਭਾਲੋ।
ਲੋਕ ਦੁਹਨ ਕੋ ਜੋ ਰਖਵਾਲੋ।੫੧।
ਪਾਂਚ ਕਕਾ ਵਾ ਨਾਮ ਸਨਾਨ।
ਦਾਨ ਕਿਯਾ ਸਤਿਗੁਰ ਸੁਖ ਦਾਨ।
ਮਾਸ ਸ਼ਰਾਬ ਵਿਕਰਮ ਦੁਹੇਲਾ।
ਤਰਕ ਕਰਹੁ ਤੁਰਕਨਿ ਕਾ ਮੇਲਾ।੫੨।
ਦੇਵ ਰੀਤ ਧਾਰੋ ਸਭ ਭਾਈ।
ਦੈਤ ਬੁਧਿ ਆਪੇ ਨਸ ਜਾਈ।
ਤੋਟ ਨ ਆਵੈਗੀ ਫਿਰ ਕਾਈ।
ਜਪੋ ਨਾਮ ਜੋ ਅੰਤ ਸਹਾਈ।੫੩।
ਨੜੀ ਮਾਰ ਕਾ ਸੰਗ ਨ ਕਰਹੋ।
ਜੂਠ ਝੂਠ ਸੋ ਹਰਦਮ ਡਰਿਹੋ।
ਜਗਤ ਜੂਠ ਇਹ ਅਹੈ ਤਮਾਲ।
ਤਿਆਗੋ ਸੰਗ ਬਸੋ ਸੁਖ ਨਾਲ।੫੪।
........................................................
ਚੌਰਾਸੀ ਲਖ ਜੋਨਨ ਕਾਟੋ।
ਜਮ ਰਾਜੇ ਕੋ ਕਾਗਰ ਫਾਟੋ।
ਗੁਰੂ ਗ੍ਰੰਥ ਮੇਂ ਜੋਈ ਲਿਖਿਆ।
ਸੋਈ ਧਾਰੋ ਮਨ ਮੈ ਸਿਖਿਆ।੫੭।"[5]

ਸਤਿਗੁਰੂ ਜੀ ਤੋਂ ਜਨਮ ਮਰਨ ਦੇ ਬੰਧਨ ਕੱਟਣ ਵਾਲੀ ਸ਼ੁਭ ਸਿੱਖਿਆ ਪ੍ਰਾਪਤ ਕਰਕੇ ਭਾਈ ਰਾਇ ਸਿੰਘ ਸ੍ਰੀ ਭੈਣੀ

ਸਾਹਿਬ ਵਿਖੇ ਹੀ ਟਿਕ ਗਿਆ। ਇਸ ਸਮੇਂ ਸਿੰਘਾਂ ਨੇ ਸਤਿਗੁਰੂ ਜੀ ਨੂੰ ਅਰਜ਼ ਕੀਤੀ ਕਿ ਨਾਮਧਾਰੀ ਸੰਤ ਖਾਲਸੇ ਵਾਸਤੇ ਜੋ ਰਹਿਤ ਮਰਿਆਦਾ ਚਾਹੀਦੀ ਹੈ ਉਸ ਦਾ ਨਿਰਧਾਰਨ ਕਰ ਦਿਉ। ਆਪ ਜੀ ਨੇ ਕਿਹਾ ਕਿ ਪੰਜਾਬ ਵਿੱਚ ਜਿਤਨੇ ਗੁਰਧਾਮ ਹਨ ਇਹਨਾਂ ਤੇ ਦਸਵੇਂ ਪਾਤਸ਼ਾਹ ਜੀ ਦੀ ਖ਼ਾਲਸਈ ਮਰਿਆਦਾ ਨਿਰੋਲ ਰੂਪ ਵਿੱਚ ਨਹੀਂ ਮਿਲ ਰਹੀ। ਕਿਉਂਕਿ ਰਾਜ ਭੋਗਦੇ ਸਿੱਖ ਰਹਿਤ ਮਰਿਆਦਾ ਦੇ ਮੁਆਮਲੇ ਵਿੱਚ ਅਵੇਸਲੇ ਹੋ ਗਏ ਸਨ। ਇਹ ਮਰਿਆਦਾ ਸ਼ੁੱਧ ਰੂਪ ਵਿੱਚ ਜੇ ਕਿਤੋਂ ਮਿਲ ਸਕਦੀ ਹੈ ਤਾਂ ਇਹ ਅਬਿਚਲ ਨਗਰ, ਤਖਤ ਸ੍ਰੀ ਹਜ਼ੂਰ ਸਾਹਿਬ, ਨਾਂਦੇੜ, ਦੱਖਣ ਦੇਸ਼ ਵਿੱਚੋਂ ਹੀ ਮਿਲ ਸਕਦੀ ਹੈ। ਤਾਂ ਤੇ ਅਸੀਂ ਕਿਸੇ ਸਿੰਘ ਨੂੰ ਹੁਣ ਹਜ਼ੂਰ ਸਾਹਿਬ ਭੇਜ ਕੇ, ਉੱਥੋਂ ਦੀ ਮਰਿਆਦਾ ਮੰਗਵਾ ਲਈਏ ਅਤੇ ਫਿਰ ਉਸੇ ਮਰਿਆਦਾ ਦਾ ਹੀ ਆਪਣੀ ਸੰਗਤ ਵਿੱਚ ਪਰਚਲਨ ਕਰ ਦਈਏ।

ਹੁਣ ਜਦੋਂ ਸ੍ਰੀ ਸਤਿਗੁਰੂ ਜੀ ਮਰਿਆਦਾ ਮੰਗਵਾਉਣ ਦਾ ਫੁਰਨਾ ਕਰਦੇ ਹਨ ਤਾਂ ਸ੍ਰੀ ਭੈਣੀ ਸਾਹਿਬ ਗੁਰਦੁਆਰੇ ਵਿੱਚ ਆਪ ਦੇ ਹਜ਼ੂਰ ਭਾਈ ਰਾਇ ਸਿੰਘ ਜੀ ਸਣੇ ਤੇਰਾਂ ਸਿੰਘ ਰਹਿ ਰਹੇ ਸਨ। ਜਸਵਿੰਦਰ ਸਿੰਘ ਅਨੁਸਾਰ ਸਤਿਗੁਰੂ ਜੀ ਮਰਿਆਦਾ ਮੰਗਵਾਉਣ ਲਈ ਭਾਈ ਰਾਇ ਸਿੰਘ ਨੂੰ ਹਜ਼ੂਰ ਸਾਹਿਬ 1862 ਈ. ਦੀ ਮਾਘੀ ਮੁਕਤਸਰ ਤੋਂ ਵਾਪਸ ਆ ਕੇ ਭੇਜਿਆ ਸੀ। ਸੰਤ ਧਿਆਨ ਸਿੰਘ ਕਾਦਰਾਬਾਦੀ ਲਿਖਦੇ ਹਨ ਕਿ ਜਦੋਂ ਭਾਈ ਰਾਇ ਸਿੰਘ ਗਏ ਉਸ ਸਮੇਂ ਉਹਨਾਂ ਸਮੇਤ ਭੈਣੀ ਸਾਹਿਬ ਵਿੱਚ ਅਜੇ ਤੇਰਾਂ ਸਿੰਘ ਹੀ ਸਨ। ਉਧਰੋਂ ਆਪ ਦੇ ਮੁੜਦਿਆਂ ਨੂੰ ਇੱਥੇ ਗਹਿਮਾ ਗਹਿਮੀ ਹੋ ਗਈ ਸੀ। ਸੰਤ ਕਾਲਾ ਸਿੰਘ ਨੰਗਲ ਵਾਲਿਆਂ ਦੇ ਮੁਤਾਬਿਕ ਰਾਇ ਸਿੰਘ ਨੂੰ ਉਦੋਂ ਭੇਜਿਆ ਜਦੋਂ ਅੰਮ੍ਰਿਤਸਰ ਸਾਹਿਬ, ਅਨੰਦਪੁਰ ਸਾਹਿਬ, ਦਮਦਮਾ ਸਾਹਿਬ ਅਤੇ ਮੁਕਤਸਰ ਸਾਹਿਬ ਦੇ ਪੁਜਾਰੀਆਂ ਨੇ ਨਾਮਧਾਰੀ ਸੰਤ ਖਾਲਸੇ ਦੀ ਭੇਟਾ ਪਰਵਾਨ ਨਹੀਂ ਸੀ ਕੀਤੀ। ਇਸ ਸਮੇਂ ਉਨੀ ਸੌ ਇੱਕੀ ਬਿਕਰਮੀ ਮੁਤਾਬਿਕ 1864-65 ਈ. ਵਿੱਚ ਸਤਿਗੁਰੂ ਜੀ ਰਾਇ ਸਿੰਘ ਨੂੰ ਹਜ਼ੂਰ ਸਾਹਿਬ ਭੇਜਦੇ ਹਨ।[6] ਸਤਿਗੁਰੂ ਜੀ ਵੱਲੋਂ ਰਹਿਤ ਮਰਿਆਦਾ ਦਾ ਹੁਕਮਨਾਮਾ, ਜਿਸ ਤੇ ਹਜ਼ੂਰ ਸਾਹਿਬ ਦੀ ਮਰਿਆਦਾ ਦੀ ਛਾਪ ਪ੍ਰਤੱਖ ਹੈ, ਅਖੀਰ 1862 ਈ. ਵਿਚ ਹੀ ਸੰਗਤ ਦੇ ਨਾਮ ਜਾਰੀ ਕਰ ਦਿੱਤਾ ਗਿਆ ਸੀ।[7]

ਸਤਿਗੁਰੂ ਰਾਮ ਸਿੰਘ ਜੀ ਨੇ ਭਾਈ ਰਾਇ ਸਿੰਘ ਜੋ ਕਿ ਗੁਰਮਤਿ ਗਿਆਨ ਅਤੇ ਬ੍ਰਹਮ ਵਿਦਿਆ ਵਿੱਚ ਵੀ ਪਰਬੀਨ ਸੀ, ਉਸ ਨੂੰ ਆਪਣੀ ਵਿਸ਼ੇਸ਼ ਕ੍ਰਿਪਾ ਦ੍ਰਿਸ਼ਟੀ ਦਾ ਪਾਤਰ ਬਣਾਉਂਦਿਆਂ, ਹਜ਼ੂਰ ਸਾਹਿਬ ਵੱਲ ਚਾਲੇ ਪਾਉਣ ਦੀ ਤਾਕੀਦ ਕੀਤੀ। ਉਹ ਉੱਥੋਂ ਜਾ ਕੇ ਕਿਵੇਂ ਆਚਰਣ ਕਰੇਗਾ ਇਸ ਲਈ ਵੀ ਹਦਾਇਤਾਂ ਕੀਤੀਆਂ। ਭਾਈ ਧਿਆਨ ਸਿੰਘ ਕਾਦਰਾਬਾਦੀ ਲਿਖਦੇ ਹਨ ਕਿ ਰਾਇ ਸਿੰਘ ਹੋਰਾਂ ਨੇ ਆਪਣੀ ਕਥਾ ਜਿਵੇਂ ਮੈਨੂੰ ਦੱਸੀ ਉਹ ਮੈਂ ਸੰਗਤ ਨੂੰ ਦੱਸਦਾ ਹਾਂ।

"ਇਕ ਦਿਨ ਸਤਿਗੁਰ ਵਾਕ ਅਲਾਇਯੋ।
ਰਾਇ ਸਿੰਘ ਕੋ ਪਾਸ ਬੁਲਾਇਓ।
ਕਹਿਓ ਜਾਹ ਸ੍ਰੀ ਅਬਿਚਲ ਨਗਰੀ।
ਦਸਮੇਸ਼੍ਵਰ ਕੀ ਰੀਤੀ ਸਗਰੀ।੬।
ਕੁਛਕੁ ਰੋਜ਼ ਰਹਿ ਕਰ ਤਹਿ ਭਾਈ।
ਲਿਖ ਲਿਆਵੋ ਰੀਤੀ ਸਮੁਦਾਈ।
ਗੁਰੂ ਗ੍ਰੰਥ ਕੋ ਸਹਿ ਅਰਥਾਉ।
ਊਹਾਂ ਰਹੋ ਭੋਗ ਸਭ ਪਾਉ।੭।
ਸਿੰਘਨ ਰੀਤੀ ਨਿਤਪ੍ਰਤਿ ਜੇਤੀ।
ਲਿਖ ਕਰ ਲਿਆਓ ਦਿਖੋ ਜੋ ਤੇਤੀ।
ਤੁਮਕੋ ਜੇ ਕੋ ਭੇਟ ਚਢਾਇ।
ਊਹਾਂ ਕੀ ਊਹਾਂ ਦਿਹੁ ਲਾਇ।੮।
ਕੌਡੀ ਏਕ ਲਵੋ ਤੁਮ ਨਾਹੀਂ।
ਸ਼ਾਦੀ ਭੀ ਕਰਵਾਇਓ ਨਾਹੀ।
ਸਭ ਸੁਧ ਜਲਦ ਲਿਆਇ ਦਿਹੁ ਮੋ ਕੋ।
ਕਹਿ ਮੋਹਿ ਭੂਲੋ ਮਤ ਤੋ ਕੋ।੯।
.........................................................
ਅੰਤਰਿ ਨਾ ਭੂਲੋ ਬਚ ਮੇਰੇ।
ਜਾਹੁ ਗੁਰੂ ਰਖਵਾਲੋ ਤੇਰੋ।
ਕੋ ਭੇਟਾ ਵਾ ਕੀ ਨਹੀ ਲੈਣੀ।
ਪੂਜਾ ਊਹਾਂ ਚਾਹੀਏ ਦੇਣੀ।੧੨।"[8]

ਇਹ ਉਹ ਸਮਾਂ ਸੀ ਜਦੋਂ ਰੇਲ ਗੱਡੀ ਕੋਈ ਉੱਤਰ ਤੇ ਦੱਖਣ ਨੂੰ ਜੋੜਨ ਵਾਲੀ ਅਜੇ ਚੱਲਣੀ ਨਹੀਂ ਸੀ ਸ਼ੁਰੂ ਹੋਈ। ਭੈਣੀ ਸਾਹਿਬ ਤੋਂ ਹਜ਼ੂਰ ਸਾਹਿਬ ਦੇ ਰਸਤੇ ਵਿੱਚ ਦੁਰਗਮ ਘਾਟੀਆਂ ਅਤੇ ਬੀਆਬਾਨ ਜੰਗਲ ਸਨ ਜਿਹਨਾਂ ਵਿੱਚ ਆਦਮਖੋਰ ਜੰਗਲੀ ਕਬੀਲੇ, ਸ਼ੇਰ, ਬਾਘ ਅਤੇ ਚਿਤਰੇ ਵੀ ਆਮ ਮਿਲਦੇ ਸਨ। ਇਹ ਸਾਰਾ ਪੈਂਡਾ ਤਕਰੀਬਨ ਅੱਠ ਸੌ ਕੋਹ

ਜਾਂ 1771 ਕਿਲੋਮੀਟਰ ਦੇ ਲਗਪਗ ਸੀ। ਕੰਡਿਆਲੀਆਂ ਝਾੜੀਆਂ ਦੇ ਵਿੱਚੋਂ ਰਸਤਾ ਗੁਜ਼ਰਦਾ ਸੀ। ਰਸਤੇ ਵਿੱਚ ਭੁੱਖ, ਤਰੇਹ ਅਤੇ ਆਰਾਮ ਕਰਨ ਲਈ ਸਰਦੀ, ਗਰਮੀ, ਵਰਖਾ ਤੋਂ ਟਿਕਾਣਿਆਂ ਦੀ ਵੀ ਅਣਹੋਂਦ ਸੀ। ਭਾਈ ਰਾਇ ਸਿੰਘ ਇਹਨਾਂ ਸਾਰੀਆਂ ਮੁਸੀਬਤਾਂ ਤੋਂ ਬੇਪ੍ਰਵਾਹ ਹੋ ਕੇ, ਸੱਤ ਬਚਨ ਆਖ ਕੇ ਸਤਿਗੁਰੂ ਜੀ ਦੇ ਦੱਸੇ ਮਾਰਗ ਤੇ ਤੁਰ ਪਿਆ।

"ਏਕ ਭਰੋਸਾ ਗੁਰੂ ਚਰਨ ਕੋ।
ਤਾਹਿ ਨ ਸੰਸਾ ਜੀਅਨ ਮਰਨ ਕੋ।
ਮੂਰਤਿ ਗੁਰ ਉਰ ਮੇਂ ਧਰ ਕਰਕੇ।
ਸੁੰਦਰ ਚਲਾ ਜਾਤ ਭੈ ਹਰਕੇ।" -ਕਾਦਰਾਬਾਦੀ

ਰਸਤੇ ਵਿੱਚ ਭਾਈ ਜੀ ਨੂੰ ਇਕ ਹੋਰ ਪੁਰਖ ਵੀ ਮਿਲ ਗਿਆ ਜੋ ਇਸੇ ਜੰਗਲ ਵਿੱਚ ਤੁਰਿਆ ਜਾ ਰਿਹਾ ਸੀ। ਇੱਥੇ ਇਹਨਾਂ ਦੋਹਾਂ ਨੂੰ ਕੋਈ ਹੋਰ ਰਾਹ ਗੁਜ਼ਰ ਮਿਲ ਗਿਆ। ਉਸ ਨੇ ਦੱਸਿਆ ਕਿ ਇਸ ਜੰਗਲ ਵਿੱਚ ਰਾਤ ਨੂੰ ਸ਼ੇਰ ਪੈਂਦਾ ਹੈ। ਉਸ ਤੋਂ ਬੰਦੋਬਸਤ ਲਈ ਅੰਗਰੇਜ਼ ਸਰਕਾਰ ਨੇ ਇਕ ਚੌਂਕੀ ਪਾਈ ਹੈ। ਬਿਹਤਰ ਇਹ ਹੈ ਕਿ ਤੁਸੀਂ ਉਹ ਚੌਂਕੀ ਥੋਹੜੀ ਦੂਰ ਹੀ ਹੈ, ਰਾਤ ਉੱਥੇ ਜਾ ਰਹੋ। ਭਾਈ ਰਾਇ ਸਿੰਘ ਨੇ ਨਾਲ ਦੇ ਸਾਥੀ ਨੂੰ ਕਿਹਾ ਕਿ ਆਪਾਂ ਅਜੇ ਤੁਰੇ ਚੱਲੀਏ ਅਤੇ ਰਾਤ ਚੌਂਕੀ ਤੇ ਸੁਰੱਖਿਅਤ ਕੱਟ ਲਈਏ। ਉਹ ਦੂਜਾ ਸੱਜਣ ਆਪਣੀ ਮਰਜ਼ੀ ਵਾਲਾ ਸੀ। ਕਹਿਣ ਲੱਗਾ ਕਿ ਤੁਸੀਂ ਤਾਂ ਗੁਰੂ ਦੇ ਸਿੰਘ ਹੋ ਫਿਰ ਵੀ ਡਰਦੇ ਹੋ। ਮੈਂ ਤਾਂ ਇੱਥੇ ਹੀ ਰਾਤ ਕੱਟਾਂਗਾ। ਭਾਈ ਜੀ ਵੀ ਉਸ ਦੀ ਜ਼ਿਦ ਅੱਗੇ ਬੇਵੱਸ ਹੋ ਕੇ ਉੱਥੇ ਹੀ ਰੁਕ ਗਏ ਕਿਉਂਕਿ ਉਸ ਨੇ ਚੋਭਾਂ ਹੀ ਐਸੀਆਂ ਲਾ ਦਿੱਤੀਆਂ ਸਨ।

"ਸਾਥੀ ਕਹਾ ਸੁਣੋ ਮ੍ਰਿਗ ਰਾਈ।
ਮੈਂ ਏਹ ਲਖੀ ਠੀਕ ਮਨ ਭਾਈ।
ਕੱਛਾਂ ਵਾਲੇ ਹੋਣ ਡਰਾਕੁਲ।
ਸੁਣ ਦਿਖਕੇ ਭੈ ਹੋਣ ਵਿਆਕੁਲ।
ਐਸੇ ਸੁਖਨ ਕਹੇ ਮਤ ਮੂੜਾ।
ਸ੍ਰੀ ਪ੍ਰਭ ਕੀ ਗਤਿ ਜਾਨਤ ਕੂੜਾ।੨੧।
ਸਿੰਘਹਿ ਓਜ ਸਿੰਘ ਸੇ ਜ਼ਿਆਦਾ।
ਚਲੇ ਜੋ ਦਸਮ ਗੁਰੂ ਮ੍ਰਯਾਦਾ।
ਮੂਰਖ ਹੂੰ ਕੋ ਸਾਰ ਨ ਸਿੱਖੀ।
ਸਿਖੀ ਆਹਿ ਤੇਗ ਬਡ ਤਿੱਖੀ।੨੨।
..........................................................
ਰਾਇ ਸਿੰਘ ਸੁਨ ਕੇ ਫਿਰ ਬੋਲਾ।
ਜਿਸ ਮਨ ਸਿਦਕ ਜ਼ਰਾ ਨਹੀਂ ਡੋਲਾ।
ਤੇਰੀ ਮਰਜ਼ੀ ਜੈਸੇ ਭਾਈ।
ਚਲ ਰਹੀਏ ਹਮ ਤੁਮ ਤਿਸ ਥਾਈ।੨੪।"❾

ਖੁੱਲੇ ਮੈਦਾਨ ਵਿਚ ਦੋਵੇਂ ਜਣੇ ਆਪੋ ਆਪਣੇ ਕੱਪੜੇ ਵਿਛਾ ਕੇ ਪੈ ਗਏ। ਭਾਈ ਰਾਇ ਸਿੰਘ ਹੋਰਾਂ ਫਿਰ ਕਿਹਾ ਕਿ ਆਪਾਂ ਨੀਤੀ ਤੋਂ ਉਲਟ ਵਿਹਾਰ ਕਰ ਰਹੇ ਹਾਂ। ਮੈਨੂੰ ਤਾਂ ਇਹ ਠੀਕ ਨਹੀਂ ਜਾਪਦਾ। ਹੁਣ ਉਸ ਸਾਥੀ ਨੇ ਹੋਰ ਚੋਭ ਲਾਈ- "ਤੇਰਾ ਕੱਦ ਤਾਂ ਹਾਥੀ ਸਮਾਨ ਹੈ ਪਰ ਦਿਲ ਤੇਰਾ ਕੀੜੀ ਵਾਂਗ ਹੈ।"

"ਉਤਰ ਦੀਆ ਫੇਰ ਉਸ ਸਾਥੀ।
ਕਦ ਬਿਲੰਦ ਤੋਹਿ ਸਮ ਹਾਥੀ।
ਪਰ ਕੀਰੀ ਕੋ ਧੀਰ ਨ ਤੋਸੇ।
ਆਹਿ ਬਹੁਤ ਸਾਚੀ ਸੁਣ ਮੋਸੇ।੨੯।"❾

ਭਾਈ ਰਾਇ ਸਿੰਘ ਸੋਚਦੇ ਹਨ ਕਿ ਇਸ ਮੂਰਖ ਨਾਲ ਕਿਵੇਂ ਸੰਗ ਹੋ ਗਿਆ ਹੈ। ਗੁਰੂ ਹੀ ਮੈਨੂੰ ਇਸ ਤੋਂ ਨਿਖੇੜ ਸਕਦਾ ਹੈ। ਮੂਰਖ ਦੇ ਸਾਥ ਵਿੱਚ ਤਾਂ ਮਨੁੱਖ ਬਿਨਾਂ ਬਾਲਣ ਤੋਂ ਸੜਦਾ ਹੈ। ਜਦੋਂ ਰਾਹੀ ਤੇ ਰਾਇ ਸਿੰਘ ਨੂੰ ਸੁੱਤਿਆਂ ਅਜੇ ਰਾਤ ਦਾ ਇਕ ਪਹਿਰ ਹੀ ਬੀਤਿਆ ਸੀ ਕਿ ਸ਼ੇਰ ਨੇ ਆ ਕੇ ਉਸ ਰਾਹੀ ਦੀ ਗਰਦਨ ਪਕੜ ਲਈ। ਜਦੋਂ ਇਸ ਸ਼ੇਰ ਨੇ ਬੱਦਲਾਂ ਦੇ ਗਰਜਣ ਵਾਂਗ ਸਿੰਘ ਗਰਜਨਾ ਕੀਤੀ ਤਾਂ ਇਕ ਵੇਰ ਤਾਂ ਭਾਈ ਰਾਇ ਸਿੰਘ ਦਾ ਹਿਰਦਾ ਵੀ ਕੰਬ ਗਿਆ ਕਿ ਮੈਥੋਂ ਦਸ ਕਦਮ ਦੂਰ ਜਿਹਨੂੰ ਇਹ ਖਾ ਰਿਹਾ ਹੈ, ਹੁਣ ਮੇਰਾ ਵੀ ਇਹੋ ਹਾਲ ਕਰੇਗਾ। ਭਾਈ ਜੀ ਇਸ ਸਮੇਂ ਜ਼ਿੰਦਗੀ ਮੌਤ ਦੀ ਵਿਚਕਾਰਲੀ ਦਸ਼ਾ ਵਿੱਚ ਹਨ। ਹੁਣ ਸਤਿਗੁਰੂ ਜੀ ਦੇ ਚਰਨਾਂ ਤੇ ਅਰਦਾਸ ਕਰਦੇ ਹਨ ਕਿ ਸ਼ੇਰ ਤੋਂ ਆਪਣੇ ਸਿੰਘ ਦੀ ਰੱਖਿਆ ਕਰੋ। ਜੇ ਸ਼ੇਰ ਮੈਨੂੰ ਖਾ ਗਿਆ ਤਾਂ ਫਿਰ ਮੈਂ ਕਿਵੇਂ ਅਬਿਚਲ ਨਗਰ ਸਾਹਿਬ ਪੁੱਜਾਂਗਾ ਤੇ ਕਿਵੇਂ ਮਰਿਆਦਾ ਲੈ ਕੇ ਆਵਾਂਗਾ। ਮੈਨੂੰ ਤੁਰਦਿਆਂ ਆਪ ਨੇ ਕਿਹਾ ਸੀ ਕਿ ਗੁਰੂ ਤੇਰਾ ਰਖਵਾਲਾ ਹੈ। ਹੁਣ ਰਾਖੀ ਕਰੋ। ਕਿਉਂ ਦੇਰ ਲਾਈ ਹੈ। ਭਾਈ ਧਿਆਨ ਸਿੰਘ ਲਿਖਦੇ ਹਨ ਕਿ ਤੁਰੰਤ ਸ਼ੇਰ ਅਤੇ ਰਾਇ ਸਿੰਘ ਦੇ ਵਿਚਕਾਰ ਗੁਰੂ ਰਾਮ ਸਿੰਘ ਜੀ ਪ੍ਰਗਟ ਹੁੰਦੇ ਹਨ, ਚੀਨੀ ਤੇ ਅਸਵਾਰ ਹੋਏ।

"ਬੀਚ ਦੁਹਨ ਕੇ ਜਾ ਕਰ ਖਰੇ।
ਬੋਲੇ ਵਾਕ ਅਮੀ ਕੇ ਭਰੇ।
ਕਿਉਂ ਭਾਈ ਰਾਇ ਸਿੰਘ ਗੁਰ ਪਿਆਰਾ।

ਡਰ ਕਰ ਕਿਉਂ ਅਪਨਾ ਬਲ ਹਾਰਾ।੪੬।
ਰਿਦੈ ਧੀਰ ਧਰ ਹੋਇ ਸੁਚੇਤ।
ਗੁਰ ਰਖਵਾਲੇ ਹੈ ਜਿਤ ਕੇਤ।
ਵਾਲ ਨ ਬੀਂਗਾ ਹੋਵਨ ਦੇਤ।
ਬੇਦ ਪੁਕਾਰੇ ਗੁਰ ਕੋ ਨੇਤਿ।੪੭।
ਏਕ ਸਬਦ ਤਬ ਰਾਗ ਬਿਲਾਵਲ।
ਗੁਰੂ ਰਾਮ ਸਿੰਘ ਸੁੰਦਰ ਸਾਵਲ।
ਮੁਖ ਸੇ ਭਾਖਿਓ ਦੀਨ ਦਯਾਲ।
ਤ੍ਰਾਸ ਮਿਟਾਇਓ ਕੀਆ ਨਿਹਾਲ।੪੮।
ਤਾਤੀ ਵਾਉ ਨ ਲਾਗਈ ਪਾਰ ਬ੍ਰਹਮ ਸਰਨਾਈ।।
ਚਉਗਿਰਦ ਹਮਾਰੇ ਰਾਮ ਕਾਰ ਦੁਖ ਲਗੈ ਨ ਭਾਈ।।
ਸਾਰਾ ਸਬਦ ਸੁਨਾਇਓ ਸ੍ਵਾਮੀ।
ਬਾਨੀ ਸਿੰਘ ਸੁਣੀ ਅਭਿਰਾਮੀ।।੪੯।
ਯੋਂ ਜਬ ਦਰਸ ਰਾਇ ਸਿੰਘ ਪਾਈ।
ਚੀਨੀ ਪੈ ਬਾਣੀ ਗੁਰ ਗਾਈ।
ਗੁਰ ਮੇਰੇ ਸੰਗ ਸਦਾ ਹੈ ਨਾਲੇ।
ਧੀਰ ਭਈ ਤੁਕ ਬਸੀ ਹਿਆਲੇ।੫੦।”[10]

ਇਸ ਤਰ੍ਹਾਂ ਭਾਈ ਰਾਇ ਸਿੰਘ ਦੀ ਸ਼ੇਰ ਤੋਂ ਰੱਖਿਆ ਕਰ ਕੇ, ਉਸ ਨੂੰ ਚੌਂਕੀ ਦੇ ਬੂਹੇ ਤੇ ਪੁਚਾ ਕੇ, ਸਤਿਗੁਰੂ ਜੀ ਅਲੋਪ ਹੋ ਗਏ। ਉਧਰ ਭੈਣੀ ਸਾਹਿਬ ਵਿੱਚ ਜਦੋਂ ਭਾਈ ਸਾਵਣ ਸਿੰਘ ਸਾਈਸ ਤੇ ਹੋਰ ਸਿੰਘਾਂ ਨੇ ਚੀਨੀ ਘੋੜੀ ਨੂੰ ਮੁੜ੍ਹਕੋ ਮੁੜ੍ਹਕੀ ਹੋਈ ਵੇਖਿਆ ਤਾਂ ਉਹਨਾਂ ਹੈਰਾਨ ਹੋ ਕੇ, ਸਤਿਗੁਰੂ ਜੀ ਨੂੰ ਅਰਜ਼ ਕੀਤੀ ਕਿ ਚੀਨੀ ਨਾਲ ਰਾਤ ਕੀ ਕੌਤਕ ਵਾਪਰਿਆ ਹੈ। ਸਤਿਗੁਰੂ ਜੀ ਦਾ ਜੁਆਬ ਸੀ ਕਿ ਇਹ ਭੇਤ ਭਾਈ ਰਾਇ ਸਿੰਘ ਆ ਕੇ ਖੋਹਲੇਗਾ।

ਭਾਈ ਰਾਇ ਸਿੰਘ ਨੇ ਜੰਗਲ ਵਿੱਚੋਂ ਫੁੱਲ ਪੱਤੀਆਂ ਤੋੜ ਲਈਆਂ। ਹਜ਼ੂਰ ਸਾਹਿਬ ਗੁਰਦੁਆਰੇ ਜਾ ਬਰਸਾਈਆਂ। ਕੜਾਹ ਪਰਸ਼ਾਦ ਅਤੇ ਹੋਰ ਭੇਟਾ ਗੁਰਦੁਆਰੇ ਚੜ੍ਹਾਈ। ਸਿੰਘ ਦੀ ਦੇਗ ਵਰਤਾਈ ਗਈ। ਭਾਈ ਸਾਹਿਬ ਸਾਢੇ ਤਿੰਨ ਮਹੀਨੇ ਇੱਥੇ ਰਹਿ ਕੇ ਗੁਰੂ ਗ੍ਰੰਥ ਸਾਹਿਬ ਦੀ ਰੋਜ਼ ਕਥਾ ਕਰਦੇ ਅਤੇ ਭਜਨ ਬਾਣੀ ਕੀਰਤਨ ਵਿੱਚ ਭਾਗ ਲੈਂਦੇ ਰਹੇ। ਜੋ ਜੋ ਇਸ ਤਖਤ ਸਾਹਿਬ ਦੀ ਨਿਤਾਪ੍ਰਤੀ ਦੀ ਮਰਿਆਦਾ ਸੀ, ਉਹ ਭਾਈ ਸਾਹਿਬ ਨੇ ਲਿਖ ਲਈ। ਉੱਥੇ ਕਾਦਰਾਬਾਦੀ ਜੀ ਮੁਤਾਬਿਕ ਚਾਰ ਬੱਜਰ ਕੁਰਹਿਤਾਂ ਗਿਣੀਆਂ ਜਾਂਦੀਆਂ ਸਨ। ਕੇਸਾਂ ਦੀ ਬੇਅਦਬੀ, ਤੁਰਕਣੀ (ਪਰ ਪੁਰਖ ਜਾਂ ਨਾਰੀ) ਨਾਲ ਸੰਗ, ਗਊ ਘਾਤ ਕਰਨਾ ਅਤੇ ਤਮਾਕੂ ਦੀ ਵਰਤੋਂ। ਹੋਰ ਜਿੰਨਾਂ ਜਿੰਨਾਂ ਕੋਈ ਕੁਕਰਮ ਕਰੇ ਉਤਨਾ ਡੰਨ ਲੱਗ ਜਾਂਦਾ ਸੀ। ਭਾਈ ਜੀ ਦੇ ਕਥਾ ਸੰਪੂਰਨ ਹੋਣ ਤੇ ਉਹਨਾਂ ਨੂੰ ਤਿੰਨ ਸੌ ਰੁਪਏ ਭੇਟਾ ਚੜ੍ਹੀ ਜੋ ਉਹਨਾਂ ਸਿੰਘਾਂ ਕਿਹਾ ਕਿ ਇਹ ਮਾਇਆ ਤੁਹਾਡੀ ਹੈ। ਹੁਕਮ ਦੇ ਬੱਝੇ ਭਾਈ ਜੀ ਨੇ ਮਾਇਆ ਉੱਥੇ ਹੀ ਚੜ੍ਹਾ ਦਿੱਤੀ, ਇਹ ਕਹਿੰਦਿਆਂ ਕਿ ਸਤਿਗੁਰੂ ਜੀ ਦੇ ਇਸ ਦਰ ਤੋਂ ਲੈਣਾ ਨਹੀਂ ਸਾਡਾ ਦੇਣਾ ਬਣਦਾ ਹੈ। ਕਿਉਂਕਿ ਉਸ ਸਤਿਗੁਰੂ ਜ਼ੀ ਨੇ–
“ਸਭ ਹਿੰਦਨ ਕੀ ਰਾਖੀ ਲਾਜ। ਕਲਾਧਾਰ ਬਡ ਕੀਏ ਕਾਜ।”

ਹੁਣ ਜਦੋਂ ਭਾਈ ਰਾਇ ਸਿੰਘ ਵਾਪਸੀ ਦਾ ਵਿਚਾਰ ਕਰਦੇ ਹਨ ਤਾਂ ਉੱਥੋਂ ਦੇ ਸਿੰਘਾਂ ਨੇ ਆਪ ਨਾਲ ਬਹੁਤ ਪ੍ਰੇਮ ਕੀਤਾ। ਇਹ ਵੀ ਕਿਹਾ ਕਿ ਕੋਈ ਲੜਕੀ ਵੇਖ ਕੇ ਤੁਹਾਡਾ ਵਿਆਹ ਵੀ ਇੱਥੇ ਹੀ ਕਰ ਦਿੰਦੇ ਹਾਂ। ਤਾਂ ਤੇ ਕਥਾ ਕਰੋ ਅਤੇ ਇੱਥੇ ਹੀ ਰਹੋ। ਪਰ ਭਾਈ ਰਾਇ ਸਿੰਘ ਨੇ ਕਿਹਾ ਕਿ ਹੁਣ ਮੈਂ ਇੱਥੇ ਨਹੀਂ ਰਹਿ ਸਕਦਾ ਕਿਉਂਕਿ ਮੇਰੇ ਗੁਰੂ ਜੀ ਦਾ ਇਹੋ ਹੁਕਮ ਹੈ ਕਿ ਮੈਂ ਜਿਸ ਕਾਰਜ ਆਇਆ ਹਾਂ, ਉਹ ਕਰ ਕੇ ਵਾਪਸ ਮੁੜਾਂ ਜਿੱਥੇ ਮੇਰੀ ਇੰਤਜ਼ਾਰ ਹੋ ਰਹੀ ਹੈ। ਸਿੰਘਾਂ ਨੇ ਬਹੁਤ ਪ੍ਰੇਮ ਕੀਤਾ ਪਰ ਰਾਇ ਸਿੰਘ ਹੋਰੀਂ ਉਹਨਾਂ ਸਿੰਘਾਂ ਦੇ ਵੈਰਾਗ ਕਰਦਿਆਂ ਵੀ ਵਾਪਸ ਚਲ ਪਏ। ਵਾਪਸੀ ਸਫਰ ਕਰਦਿਆਂ ਜਦੋਂ ਭਾਈ ਜੀ ਨੇ ਤਕਰੀਬਨ ਦੋ ਹਿੱਸੇ ਸਫਰ ਪੰਜ ਸੌ ਕੋਹ ਪੂਰਾ ਕਰ ਲਿਆ ਤਾਂ ਹੁਣ ਉਹਨਾਂ ਦਾ ਲਿਆਂਦਾ ਹੋਇਆ ਰਾਹ ਖਰਚ ਸਮਾਪਤ ਹੋ ਗਿਆ। ਬੜੀ ਬਿਪਤਾ ਬਣੀ। ਓਪਰਾ ਇਲਾਕਾ ਕੋਈ ਜਾਣੂ–ਪਛਾਣੂ, ਭੈਣ–ਭਾਈ ਕੋਲ ਨਹੀਂ, ਜਿਸ ਤੋਂ ਮੰਗ ਲੈਣ। ਸਤਿਗੁਰੂ ਜੀ ਨੇ ਤੁਰਦਿਆਂ ਨੂੰ ਇਹ ਪੱਕੀ ਕੀਤੀ ਸੀ ਕਿ ਨਾ ਤਾਂ ਉੱਥੋਂ ਭੇਟਾ ਲੈਣੀ ਤੇ ਨਾ ਹੀ ਕੁਝ ਕਿਤੋਂ ਮੰਗ ਕੇ ਲੈਣਾ ਹੈ।

“ਵਾਕ ਗੁਰੂ ਕਾ ਭੀਖ ਨ ਮਾਂਗ।
ਅਬ ਬਿਨ ਗੁਰ ਪ੍ਰਭ ਅਉਰ ਨ ਤਾਂਘ।
..................................................
ਜਹਾ ਪੰਥ ਤੇਰਾ ਕੋ ਨ ਸਿਵਾਨੂ।।
ਹਰਿ ਕਾ ਨਾਮ ਤਹ ਨਾਲਿ ਪਛਾਨੂੰ।।

...(ਕਾਦਰਾਬਾਦੀ ਜੀ)

ਕਾਦਰਾਬਾਦੀ ਜੀ ਲਿਖਦੇ ਹਨ ਕਿ ਬਾਰਾਂ ਪਹਿਰ ਭੁੱਖੇ ਭਾਣੇ, ਕੰਦ ਮੂਲ ਖਾਂਦਿਆਂ ਰਾਇ ਸਿੰਘ ਦੇ ਬੀਤ ਗਏ। ਫਿਰ

ਗੁਰੂ ਅੱਗੇ ਅਰਜੋਈਆਂ ਕਰਦਾ ਹੈ ਕਿ ਇਹ ਬਿਪਤਾ ਕੱਟੋ। ਭਾਈ ਜੀ ਨੂੰ ਚੱਲਦਿਆਂ ਚੱਲਦਿਆਂ ਪਿਆਸ ਲੱਗੀ। ਸੱਜੇ ਹੱਥ ਖੂਹ ਨਜ਼ਰ ਆਇਆ। ਖੂਹ ਦੇ ਨੇੜੇ ਬਣੀ ਬਾਉਲੀ ਕੋਲ ਨਿਰਬਲਤਾ ਦੀ ਹਾਲਤ ਵਿੱਚ ਪੁੱਜ ਗਿਆ। ਜਦੋਂ ਉਹ ਭੁੱਖਾ ਭਾਣਾ ਖੂਹ ਦੇ ਦੂਜੇ ਪਾਸੇ ਪੁੱਜਿਆ ਤਾਂ ਮਣ ਉੱਤੇ ਇਕ ਥੈਲੀ ਪਈ ਮਿਲੀ। ਭਾਈ ਜੀ ਨੇ ਚਾਰ ਚੁਫੇਰੇ ਨਜ਼ਰ ਮਾਰੀ। ਕੋਈ ਜੀਅ ਨਾ ਨਜ਼ਰੀਂ ਆਇਆ। ਇਹ ਸੋਚ ਕੇ ਕਿ ਕੋਈ ਮੁਸਾਫਿਰ ਇਹ ਥੈਲੀ ਭੁੱਲ ਗਿਆ ਹੈ, ਭਾਈ ਜੀ ਨੇ ਉਹ ਥੈਲੀ ਆਪਣੀ ਸੋਟੀ ਨਾਲ ਟੰਗ ਕੇ, ਮੋਢੇ ਤੇ ਰੱਖ ਲਈ ਕਿ ਰਸਤੇ ਵਿੱਚ ਜੇ ਥੈਲੀ ਵਾਲਾ ਲੱਭਦਾ ਆਇਆ ਤਾਂ ਵੇਖ ਕੇ ਲੈ ਲਵੇਗਾ। ਇਸ ਤਰ੍ਹਾਂ ਦੋ ਤਿੰਨ ਕੋਹ ਪੈਂਡਾ ਕਰ ਗਿਆ। ਕੋਈ ਨਾ ਮਿਲਿਆ। ਹੁਣ ਭਾਈ ਜੀ ਨੂੰ ਗੁਰੂ ਜੀ ਨੇ ਇਹ ਗਿਆਨ ਬਖਸ਼ਿਆ ਕਿ ਸਿੱਖਾ ਕੁਦਰਤ ਨੇ ਤੇਰੇ ਰਾਹ ਖਰਚ ਦਾ ਪ੍ਰਬੰਧ ਕੀਤਾ ਹੈ। ਭਾਈ ਕਾਦਰਾਬਾਦੀ ਜੀ ਲਿਖਦੇ ਹਨ ਕਿ ਥੈਲੀ ਵਿੱਚ 107 ਰੁਪੈ ਸਨ ਜਿਹਨਾਂ ਵਿੱਚੋਂ ਚਾਰ ਚੌਰਸ, ਤਿੰਨ ਆਲਮਗੀਰੀ ਅਤੇ ਸੌ ਰੁਪੈ ਅੰਗਰੇਜ਼ ਸਰਕਾਰ ਦੀ ਮੋਹਰ ਵਾਲੇ ਸਨ। ਰਸਦ ਖਰੀਦੀ, ਲੰਗਰ ਤਿਆਰ ਕਰ ਕੇ ਭੁੱਖ ਸ਼ਾਂਤ ਕੀਤੀ ਅਤੇ ਗੁਰੂ ਸਾਹਿਬ ਦੇ ਸ਼ੁਕਰਾਨੇ ਕਰਦਿਆਂ, ਭਾਈ ਜੀ ਮਸਤ ਬਿਰਤੀ ਵਿੱਚ ਤੁਰਦਿਆਂ ਭੈਣੀ ਸਾਹਿਬ ਪੁੱਜ ਜਾਂਦੇ ਹਨ।

ਉਧਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਭੈਣੀ ਸਾਹਿਬ ਸੰਗਤ ਵਿੱਚੋਂ ਇਕੱਲੇ ਨਿਕਲ ਕੇ ਚੱਲ ਪਏ। ਸਿੱਖ ਸੇਵਕਾਂ ਨੂੰ ਨਾਲ ਆਉਣ ਤੋਂ ਵਰਜ ਦਿੱਤਾ। ਇੱਕ ਮੀਲ ਦੇ ਫਾਸਲੇ ਤੇ ਆਪ ਰਾਇ ਸਿੰਘ ਨੂੰ ਅਗਲ ਵਾਂਢੀ ਮਿਲੇ। ਪੁੱਛਿਆ, "ਭਾਈ ਰਾਹ ਵਿੱਚ ਕੋਈ ਸ਼ੇਰ ਵੀ ਪੈਂਦਾ ਹੈ।" ਫਿਰ ਕਿਹਾ- 'ਰਾਹ ਵਿੱਚ ਖਰਚ ਪਾਣੀ ਦਾ ਕਿਵੇਂ ਰਿਹਾ।' ਰਾਇ ਸਿੰਘ ਨੇ ਕਿਹਾ, 'ਪਾਤਸ਼ਾਹ ਤੁਸੀਂ ਆਪ ਜਾਣੀ ਜਾਣ ਹੋ ਮੈਂ ਕੀ ਦੱਸਾਂ ਕਿ ਕਿੱਥੇ ਕਿੱਥੇ ਬਚਾਉਂਦੇ ਆਏ ਹੋ। ਹੁਣ ਸੰਗਤ ਵਿੱਚ ਆ ਕੇ ਰਾਇ ਸਿੰਘ ਨੇ ਜਦੋਂ ਸ਼ੇਰ ਵਾਲਾ ਬਚਨ ਸੁਣਾਇਆ ਤਾਂ ਚੀਨੀ ਘੋੜੀ ਕਿਧਰ ਗਈ ਸੀ, ਇਹ ਸੰਸਾ ਵੀ ਨਵਿਰਤ ਹੋ ਗਿਆ।

ਪੰਜਾਬ ਦੇ ਤਖਤਾਂ ਦੇ ਉਲਟ ਤਖਤ ਸ੍ਰੀ ਹਜ਼ੂਰ ਸਾਹਿਬ ਤੇ ਜਾਣ ਵਾਲੇ ਨਾਮਧਾਰੀ ਸਿੰਘਾਂ ਨਾਲ ਬਾਅਦ ਵਿੱਚ ਵੀ ਕਦੇ ਕੋਈ ਵਿਤਕਰਾ ਨਹੀਂ ਕੀਤਾ ਜਾਂਦਾ ਸੀ।

ਮਰਿਆਦਾ ਲਿਆਉਣ ਦਾ ਵੱਡਾ ਤੇ ਔਖਾ ਕਾਰਜ ਕਰਨ ਕਰ ਕੇ, ਭਾਈ ਰਾਇ ਸਿੰਘ ਨਾਮਧਾਰੀ ਇਤਿਹਾਸ ਵਿੱਚ ਇੱਕ ਵਿਲੱਖਣ ਹਸਤੀ ਹੋ ਨਿਬੜਿਆ ਹੈ। ਉਹਨਾਂ ਦੇ ਪਰਿਵਾਰਿਕ ਵੇਰਵਿਆਂ ਲਈ ਪਾਠਕ ਜਸਵਿੰਦਰ ਸਿੰਘ ਹਿਸਟੋਰੀਅਨ ਦੇ 'ਮੇਰੇ ਇਤਿਹਾਸਿਕ ਲੇਖ' ਵਿੱਚੋਂ ਭਾਈ ਰਾਇ ਸਿੰਘ ਵਾਲਾ ਲੇਖ ਪੜ੍ਹ ਸਕਦੇ ਹਨ।

**-ਹਵਾਲੇ ਤੇ ਟਿੱਪਣੀਆਂ-**


1. ਜਸਵਿੰਦਰ ਸਿੰਘ ਹਿਸਟੋਰੀਅਨ, ਸੰਗਰਾਮੀ ਚਿਹਰੇ, ਮੇਰੇ ਇਤਿਹਾਸਿਕ ਲੇਖ, 2021, ਨਾਮਧਾਰੀ ਦਰਬਾਰ ਸ੍ਰੀ ਭੈਣੀ ਸਾਹਿਬ, ਭਾਈ ਰਾਇ ਸਿੰਘ, ਸਫਾ 372
2. ਉਪਰੋਕਤ, ਸਫਾ 375
3. ਸੰਤ ਧਿਆਨ ਸਿੰਘ ਕਾਦਰਾਬਾਦ-ਮਿੰਟਗੁਮਰੀ, ਸ੍ਰੀ ਸਤਿਗੁਰੂ ਬਿਲਾਸ ਪਾਤਸ਼ਾਹੀ ਬਾਰ੍ਹਵੀਂ, ਨਾਮਧਾਰੀ ਦਰਬਾਰ, ਸ੍ਰੀ ਭੈਣੀ ਸਾਹਿਬ, ਤੀਜੀ ਵਾਰ, 1948 ਈ., ਸਫਾ 31
4. ਉਪਰੋਕਤ, ਸਫਾ 32-33
5. ਉਪਰੋਕਤ, ਸਫਾ 33-34
6. ਸੰਤ ਕਾਲਾ ਸਿੰਘ ਨੰਗਲ ਵਾਲੇ, ਸਿੰਘਾਂ ਨਾਮਧਾਰੀਆਂ ਦਾ ਪੰਥ ਪ੍ਰਕਾਸ਼, ਛਾਪ ਦੂਜੀ, (ਸੰ. ਦੇਵਿੰਦਰ ਸਿੰਘ ਗਿੱਲ, ਜੀਆ ਨੱਥਾ), ਸਫਾ 61
7. ਭਾਈ ਨਾਹਰ ਸਿੰਘ ਕਿਰਪਾਲ ਸਿੰਘ, (ਦਸਤਾਵੇਜ਼), ਰੀਬੈਲਜ਼ ਅਗੇਂਸਟ ਦਾ ਬ੍ਰਿਟਿਸ਼ ਰੂਲ, ਮੇਜਰ ਜੇ. ਡਬਲਯੂ. ਯੰਗ-ਹਸਬੈਂਡ, ਆਈ.ਜੀ. ਪੰਜਾਬ ਦਾ 28 ਜੂਨ 1863 ਦਾ ਪੱਤਰ, ਜਿਸ ਵਿੱਚ ਉਹ ਕੈਪਟਨ ਮੈਂਜੀਜ਼, ਐਸ.ਪੀ. ਅੰਮ੍ਰਿਤਸਰ ਦੇ 22 ਜੂਨ 1863 ਦੇ ਪੱਤਰ ਦਾ ਹਵਾਲਾ ਦਿੰਦਾ ਹੈ ਜਿਸ ਵਿੱਚ ਨੈਣਾਂ ਸਿੰਘ ਤੋਂ ਇਕ ਪੱਤਰ ਮਿਲਦਾ ਹੈ, ਜੋ ਰਹਿਤਨਾਮੇ ਦਾ ਲਗਪਗ ਅੰਗਰੇਜ਼ੀ ਉਤਾਰਾ ਹੈ।, ਸਫਾ 9-10
8. ਸੰਤ ਧਿਆਨ ਸਿੰਘ ਕਾਦਰਾਬਾਦ, ਸਫਾ 37
9. ਉਪਰੋਕਤ, ਸਫਾ 38
10. ਉਪਰੋਕਤ, ਸਫਾ 39-40



ਪਿੰਡ ਤੇ ਡਾਕਘਰ: ਕਰੀਵਾਲਾ,
ਜ਼ਿਲ੍ਹਾ: ਸਿਰਸਾ-125075 (ਹਰਿਆਣਾ)
ਸੰਪਰਕ: 99963-71716

ਸਵੈ-ਜੀਵਨੀ
ਵੇਦਣ ਕਹੀਐ ਕਿਸੁ-3

# ਮੁੰਨਾ ਕੋਹ ਲਾਹੌਰ



-ਤਾਰਾ ਸਿੰਘ ਅਨਜਾਣ

ਸੁਲਤਾਨ ਕੇ ਭਾਵੇਂ ਸਾਡਾ ਪਿਤਾ-ਪੁਰਖੀ, ਸੇਪੀ ਦਾ ਕੰਮ ਸੀ ਪਰ ਮੇਰੇ ਪਿਤਾ ਜੀ ਰਾਜਗਿਰੀ ਦਾ ਕੰਮ ਸਿੱਖਣ ਲਈ ਕਿਸੇ ਚੰਗੇ ਉਸਤਾਦ ਕੋਲੋਂ ਗੁਰ ਸਿੱਖਣਾ ਚਾਹੁੰਦੇ ਸਨ। ਇਸ ਲਈ ਉਹ ਮੁਹੰਮਦੀਪੁਰ (ਲਾਹੌਰ) ਗਏ, ਘਰੋਂ 16 ਕੁ ਕੋਹ ਦੂਰ। ਏਥੇ ਕੰਮ ਸਮਝਣ ਤੇ ਕਰਨ ਕਰਕੇ ਹੀ ਸਾਡੇ ਨਾਨਾ ਸ਼ੇਰ ਸਿੰਘ ਦੀ ਨਿਗ੍ਹਾ ਸਵੱਲੀ ਹੋ ਗਈ। ਨਹੀਂ ਤਾਂ ਜਦੋਂ ਕੰਮ ਦੇ ਗੁਰ ਸਿੱਖਣ ਗਏ ਨੂੰ ਵੇਖ ਕੇ ਸਾਡੀ ਨਾਨੀ ਕਰਮੋ ਕਹਿਣ ਲੱਗੀ, "ਇਸ ਲੰਮੂਤਰੇ ਜਿਹੇ ਮੂੰਹ ਵਾਲੇ ਨੂੰ ਵੀ ਕੋਈ ਤਖਾਣ ਕੁੜੀ ਦਊ!" ਇਹ ਮੈਨੂੰ ਮੇਰੀ ਮਾਤਾ ਨੇ ਖ਼ੁਦ ਦੱਸਿਆ ਸੀ।

ਮੁਹੰਮਦੀਪੁਰ ਇੱਕੋ ਘਰ ਨਾਮਧਾਰੀਆਂ ਦਾ ਸੀ ਸਾਡੇ ਨਾਨੇ ਦਾ। ਉਹ ਵੀ ਘਰ ਵਿੱਚ ਪਹਿਲਾ ਨਾਮਧਾਰੀ ਸਿੱਖ ਸੀ। ਮੇਰੇ ਛੋਟੇ ਮਾਮੇ ਜਗਤ ਸਿੰਘ ਨੇ ਦੱਸਿਆ ਕਿ ਉਸ ਨੂੰ ਕੁਝ ਚੋਟ ਲੱਗੀ ਸੀ, "ਉਹ ਨਾਨਕੇ ਗਿਆ ਸੀ, ਭੰਬੀ (ਭੰਬੇ ਕਲਾਂ)। ਉਥੇ ਨਾਮਧਾਰੀ ਮੇਲਾ ਸੀ। ਮੇਲੇ ਵਿੱਚ ਸਤਿਗੁਰੂ ਪ੍ਰਤਾਪ ਸਿੰਘ ਅੱਗੇ ਇੱਕ ਰਾਮਗੜ੍ਹੀਏ ਨੇ ਖਲੋ ਕੇ ਅਰਜ਼ ਕੀਤੀ, "ਸੱਚੇ ਪਾਤਸ਼ਾਹੋ! ਮੈਨੂੰ ਗੜ੍ਹਦੋਤਾਨਾ ਫੋੜਾ ਹੈ ਛਾਤੀ ਵਿੱਚ, ਬੜਾ ਤੜਫਾਉਂਦਾ ਹੈ। ਮੈਨੂੰ ਸਾਰੇ ਕਹਿੰਦੇ ਹਨ ਇਸਦਾ ਇਲਾਜ ਸਿਰਫ਼ ਮਾਸ ਹੈ। ਇਸ ਤੇ ਮਾਸ ਬੰਨ੍ਹ ਤੇ ਮਾਸ ਖਾਹ, ਇਹ ਤਾਂ ਹੀ ਠੀਕ ਹੋਵੇਗਾ। ਮੈਂ ਇਸ ਗੱਲ ਦੀ ਨਾਂਹ ਕੀਤੀ ਏ ਕਿ ਮਾਸ ਨਹੀਂ ਖਾਣਾ ਭਾਵੇਂ ਮਰ ਜਾਵਾਂ। ਮੈਂ ਸੋਚਿਆ ਮੇਲੇ ਤੇ ਜਾ ਕੇ ਅਰਜ਼ ਕਰਾਂਗਾ ਜੇ ਮਨਜੂਰ ਹੋ ਗਈ।

ਸਤਿਗੁਰੂ ਜੀ ਤੋਂ ਪਹਿਲਾਂ ਇੱਕ ਸਿੱਖ ਬੋਲ ਪਿਆ, "ਭਾਈ ਵਕਤ ਆਏਗਾ ਦੱਸਾਂਗੇ"।

ਉਦੋਂ ਹੀ ਮਸਤਾਨੀ ਬਿਰਤੀ ਵਿੱਚ ਬਾਬਾ ਜੈਮਲ ਸਿੰਘ ਜੀ ਉੱਠੇ ਤੇ ਇਹ ਕਹਿੰਦਿਆਂ, "ਕਦੋਂ ਵਕਤ ਆਏਗਾ, ਕਦੋਂ ਵਕਤ ਆਏਗਾ", ਉਸ ਸਿੱਖ ਨੂੰ ਛਾਤੀ ਨਾਲ ਘੁੱਟ ਲਿਆ। ਜੱਫੇ ਵਿੱਚ ਘੁੱਟੀ ਜਾਣ ਤੇ ਕਹੀ ਜਾਣ "ਕਦੋਂ ਵਕਤ ਆਏਗਾ?" ਉਹ ਤੜਫਨ ਲੱਗਾ ਕਹੇ, "ਬਚਾਓ! ਬਚਾਓ!" ਬਾਬਾ ਜੀ ਕਹਿਣ, "ਕੌਣ ਹੈ ਬਚਾਉਣ ਵਾਲਾ, ਕੌਣ ਹੈ ਬਚਾਉਣ ਵਾਲਾ?"

ਸਤਿਗੁਰਾਂ ਆਖਿਆ, "ਨੇੜੇ ਨਾ ਜਾਇਆ ਜੇ।"

ਘੁੱਟ ਕੇ ਬਾਬਾ ਜੀ ਨੇ ਛੱਡ ਦਿੱਤਾ, ਉਹ ਫੋੜਾ ਪਤਾ ਨਹੀਂ ਕਿੱਧਰ ਗਿਆ ਤੇ ਕਿੱਧਰ ਗਈ ਪੀੜ। ਫਿਰ ਵੀ ਬਾਬਾ ਜੀ ਨੇ ਉਸ ਸਿੰਘ ਨੂੰ ਪੁੱਛਿਆ, "ਕੋਈ ਪੀੜ, ਕੋਈ ਦਰਦ, ਕੋਈ ਗੱਲ, ਜੇ ਕੋਈ ਕਸਰ ਹੈ ਤਾਂ ਦੱਸ?" ਉਸਨੇ ਕਿਹਾ, "ਮੈਨੂੰ ਅਰਾਮ ਹੈ।" ਉਸਦੇ ਸਰੀਰ ਤੋਂ ਵੀ ਲੱਗਦਾ ਸੀ ਉਹ ਠੀਕ ਹੈ।

ਇਹ ਵੇਖ ਕੇ ਉਥੋਂ ਮੇਰਾ ਬਾਪ ਨਾਮਧਾਰੀ ਬਣਿਆ, ਉਹਨਾਂ ਮਾਸ ਸ਼ਰਾਬ ਸਭ ਛੱਡ ਦਿੱਤਾ ਤੇ ਇਸ ਪਾਸੇ ਲੱਗ ਗਏ।"

ਮੈਂ ਮਾਮਾ ਜੀ ਨੂੰ ਜਦ ਹੋਰ ਪਰਵਾਰ ਬਾਰੇ ਪੁੱਛਿਆ ਤਾਂ ਉਹਨਾਂ ਦੱਸਿਆ, "ਸਾਡੇ ਤਾਏ ਕਾਲਾ ਸਿੰਘ ਦਾ ਘਰ ਨਾਮਧਾਰੀ ਨਹੀਂ ਸੀ। ਸਾਡੇ ਦਾਦੇ ਦਾ ਨਾਂ ਦਿਵਾਨ ਸਿੰਘ ਹੈ।

ਮੇਰੇ ਨਾਨਕਿਆਂ ਵਿੱਚ ਉਹਨਾਂ ਦੇ ਵੱਡੇ ਵਡੇਰੇ ਮੁਹੰਮਦੀਪੁਰ ਦੇ ਡੇਰੇ ਦੇ ਮਹੰਤ ਵੀ ਰਹੇ ਸਨ। ਇਹ ਡੇਹਰਾ ਸਾਹਿਬ ਗੁਰੂ ਰਾਮਦਾਸ ਦੇ ਵੱਡੇ ਸਾਹਿਬਜ਼ਾਦੇ ਬਾਬਾ ਪ੍ਰਿਥੀਚੰਦ ਦੀ ਔਲਾਦ, ਬਾਬਾ ਹਰਜੀ ਮਿਹਰਬਾਨ ਦਾ ਗੁਰਦੁਆਰਾ ਹੈ। ਮੇਰੇ ਨਾਨਕਿਆਂ ਦੇ ਵਡੇਰਿਆਂ ਨੇ ਔਲਾਦ ਨਾ ਬਚਣ ਕਰਕੇ ਏਥੇ ਪੁੱਤਰ ਚੜ੍ਹਾਉਣ ਦੀ ਸੁੱਖਣਾ ਸੁੱਖੀ ਸੀ। ਉਹੀ ਪੁਜਾਰੀ ਬਣਿਆ ਡੇਹਰੇ ਦਾ। ਮਾਮਾ ਜੀ ਨੂੰ ਏਨਾਂ ਕੁਝ ਯਾਦ ਸੀ ਕਿ ਦੇਸ ਦੀ ਵੰਡ ਵੇਲੇ ਉੱਥੋਂ ਦਾ ਪੁਜਾਰੀ ਉਹਨਾਂ ਦਾ ਭਤੀਜਾ ਕਪੂਰ ਸਿੰਘ ਸੀ ਤੇ ਬੱਸ।

ਮੇਰੇ ਪਿਤਾ ਜੀ ਹੱਥ ਸਿੱਧੇ ਕਰਨ ਲਈ ਸੁਲਤਾਨ ਕੇ ਤੋਂ ਮੁਹੰਮਦੀਪੁਰ ਆਪਣੀ ਭੈਣ ਹਰੋ ਘਰ ਗਏ ਸਨ। ਇਹ ਹਰੋ ਤਾਏ ਮੂਲਾ ਸਿੰਘ ਦੀ ਸਕੀ ਭੈਣ ਸੀ ਜਿਸਦੀ ਇੱਕ ਲੜਕੀ ਨਿਹਾਲੋ ਦਾ ਪਰਵਾਰ ਪਟਿਆਲੇ ਕੋਲ ਰਹਿੰਦਾ ਹੈ। ਮਾਮਾ ਜੀ ਨੇ ਕਿਹਾ, "ਉਹਦੇ ਕੋਲ ਇਹ ਕੰਮ ਸਿੱਖਦਾ ਸੀ ਭਾਊ, ਭਣਵਈਆ ਜਿਹੜਾ ਸੀ ਉਹਨਾਂ ਦਾ। ਸਾਡਾ ਭਤੀਜਾ ਸੀ ਜਿਹੜਾ, ਰਾਜਗਿਰੀ ਦੇ ਕੰਮ ਦਾ ਤੇ ਲੱਕੜ ਦੇ ਕੰਮ ਦਾ ਬੜਾ ਸਿਆਣਾ ਮਿਸਤਰੀ ਸੀ।"

ਰਿਸ਼ਤੇ ਬਾਰੇ ਮਾਮਾ ਜੀ ਨੇ ਕਿਹਾ, "ਉੱਥੇ ਸਿੱਖਿਆ, ਜਦੋਂ ਓਥੇ ਰਹਿੰਦਾ ਰਿਹਾ ਤਾਂ ਫਿਰ ਸਾਡੇ ਬਾਪ ਨੂੰ ਧਿਆਨ ਆਇਆ ਭਈ ਹੋਵੇ ਨਾ ਇਹ ਰਿਸ਼ਤਾ ਕਰ ਦਈਏ। ਇਹਨਾਂ ਦਾ ਬਾਪ ਨਾਮਧਾਰੀ ਸਿੱਖ ਏ। ਇਹ ਵੀ ਓਸੇ ਪਾਸੇ ਹੀ ਏ।" ਮਾਮਾ ਜੀ ਨੇ ਹੋਰ ਦੱਸਿਆ ਕਿ ਉਸ ਵੇਲੇ ਮੁੰਡਿਆਂ ਨੂੰ ਰਿਸ਼ਤੇ ਘੱਟ ਹੁੰਦੇ ਸਨ। ਕੋਈ ਖ਼ਰੀਦ ਕੇ ਲੈ ਆਉਂਦਾ ਸੀ, ਕੋਈ ਵੱਟਾ ਕਰ ਲੈਂਦਾ। ਕਈਆਂ ਦਾ ਧਿਆਨ ਇਸ ਘਰ ਵੱਲ ਸੀ ਕਿ ਸ਼ੇਰ ਸਿੰਘ ਦੀ ਕੁੜੀ ਵਿਆਹੁਣ ਵਾਲੀ ਹੈ ਤੇ ਮੁੰਡੇ ਵੀ ਹਨ, ਕਿਤੇ

ਵੱਟਾ-ਸੱਟਾ ਕਰਾਂਗੇ। ਹਠਾੜ ਦੇ ਇੱਕ ਫ਼ੌਜਾ ਸਿੰਘ ਤਾਂ ਰਿਸ਼ਤਾ ਮੰਗਦਾ ਸੀ ਪਈ, "ਦੋ ਪੁੱਤਰਾਂ ਨੂੰ ਸਾਕ ਲੈ ਲੈ ਤੇ ਇੱਕ ਦੇ ਦੇ। ਪਰ ਸਾਡੇ ਬਾਪ ਨੇ ਕਿਹਾ ਵੱਟਾ ਨਹੀਂ ਕਰਨਾ, ਭਾਵੇਂ ਮੇਰੇ ਪੁੱਤਰ ਕੁਆਰੇ ਬੈਠੇ ਰਹਿਣ ਪੁੰਨ ਕਰਨਾ ਏ ਲੜਕੀ ਦਾ, ਕਿਤੇ ਵਿਆਹ ਦੇਵਾਂ, ਵੱਟਾ ਨਹੀਂ ਕਰਨਾ।"

ਕਿੰਨਾ ਸਾਰਥਕ ਅਸਰ ਸੀ ਨਾਮਧਾਰੀ-ਪੁਣੇ ਦਾ। ਕਿੰਨੇ ਖ਼ਿਲਾਫ ਸਨ ਸਾਡੇ ਨਾਨਾ ਜੀ, ਦਕਿਆਨੂਸੀ ਬੋਦੀਆਂ ਰੀਤਾਂ-ਰਸਮਾਂ ਦੇ। ਉਹ ਕਈ ਕੰਮਾਂ ਦੇ ਸਿਆਣੇ ਸਨ, ਹਕੀਮੀ ਵੀ ਜਾਣਦੇ ਸਨ। ਪਿੰਡ ਦੇ ਸਰਦਾਰ ਨਰਾਇਣ ਸਿੰਘ ਨੂੰ ਐਨਾ ਭਰੋਸਾ ਸੀ ਕਿ ਉਸ ਕਿਹਾ, "ਭਾਈ ਗੱਡਾ ਭਾਵੇਂ ਕੋਈ ਬਣਾਵੇ, ਤੂੰ ਕੋਲ ਬੈਠਾ ਰਹਿ ਤੇ ਦੱਸੀ ਜਾਹ।" ਗੱਡਾ ਬਣਾਉਣਾ ਹੁਨਰ ਸੀ। ਗੱਡਾ ਸਹੀ ਬਣਿਆ ਹੈ, ਇਹ ਹੌਲਾ ਚੱਲੇਗਾ, ਬਲਦਾਂ ਤੇ ਵਾਧੂ ਭਾਰ ਨਹੀਂ ਪਏਗਾ, ਨੂੰ ਪਰਖਣ ਲਈ ਇੱਕ ਸਰਲ ਜਿਹੀ ਜੁਗਤ ਸੀ, ਤੇਸਾ। ਜੇ ਗੱਡੇ ਪਿੱਛੇ ਤੇਸਾ ਰੱਖਿਆਂ ਉਹ ਉੱਲਰ ਜਾਏ ਤਾਂ ਉਹ ਠੀਕ ਚੱਲੇਗਾ। ਇਹ ਹੁੰਦਾ ਸੀ ਕੰਡੇ ਦਾ ਤੋਲ।

ਵੱਡੇ ਮਾਮਾ ਜੈਮਲ ਸਿੰਘ ਨਾਲੋਂ ਛੋਟੇ ਮਾਮਾ ਜੀ ਦਾ ਮੇਰੇ ਮਾਤਾ-ਪਿਤਾ ਨਾਲ ਮੋਹ-ਪਿਆਰ ਵੱਧ ਸੀ। ਸੋ ਬਨਦੀ ਵਧ ਸੀ। ਉਂਜ ਸੁਭਾਵਕ ਤੌਰ ਤੇ ਵੱਡਿਆਂ ਦਾ ਸੁਭਾਅ ਕਰੜਾ ਸੀ। ਛੋਟਿਆਂ ਅਨੁਸਾਰ, "ਜੈਮਲ ਸਿੰਘ ਕਰੜਾ ਜ਼ਰੂਰ ਹੈਗਾ ਸੀ ਪਰ ਵਾਧੂ ਕੋਈ ਭੈੜੀ ਗੱਲ ਜਾਂ ਭੈੜੀ ਨਿਗਾਹ ਜਾਂ ਕੋਈ ਹੋਰ ਚੋਰੀ, ਯਾਰੀ ਨਹੀਂ ਕਰਨੀ। ਇਹੋ ਜਿਹਾ ਖਿਆਲ ਕੋਈ ਨਹੀਂ ਸੀ। ਸਿਰਫ਼ ਉਹ (ਜਗਤ ਸਿੰਘ) ਜਾਏ ਕਿਤੋਂ ਕੁਝ ਲੈਣ ਮੈਂ ਕਿਉਂ ਜਾਵਾਂ?"

ਮੇਰੇ ਜਨਮ ਤੋਂ ਪਹਿਲਾਂ ਹੀ ਪਿਤਾ ਜੀ ਰਾਇਵਿੰਡ ਮੰਡੀ ਆ ਗਏ ਸਨ। ਮਾਮਾ ਜੀ ਛੋਟੇ ਵੀ ਆ ਗਏ। ਏਥੇ ਹੀ ਕੰਮਕਾਰ ਸ਼ੁਰੂ ਕੀਤਾ, ਘਰ ਵੀ ਬਣਾ ਲਏ। ਕੰਮ ਬਹੁਤਾ ਲੱਕੜ ਦਾ ਸੀ। ਕਈ ਵਾਰ ਖੜ੍ਹੇ ਖੜੋਤੇ ਰੁੱਖ ਹੀ ਖ਼ਰੀਦ ਲੈਂਦੇ ਸਨ। ਉਹਨਾਂ ਨੂੰ ਡੇਗ ਕੇ ਮੋਛੇ ਪਾ ਕੇ ਆਪਣੇ ਟਿਕਾਣੇ ਲੈ ਆਉਣਾ। ਹੈ ਤਾਂ ਬੜੀ ਮਿਹਨਤ ਦਾ ਕੰਮ ਸੀ ਪਰ ਜੁਗਤ ਨਾਲ ਸੌਖਾ ਤੇ ਛੇਤੀ ਹੋ ਜਾਂਦਾ ਸੀ। ਮਾਮਾ ਜੀ ਨੇ ਸੁਣਾਇਆ, "ਇੱਕ ਵਾਰ ਕੁਝ ਮੁਸਲਮਾਨਾਂ ਨਾਲ ਅਸਾਂ ਅੱਧੋ-ਅੱਧ ਤੇ ਕੁਝ ਰੁੱਖਾਂ ਦਾ ਸੌਦਾ ਕੀਤਾ। ਉਹਨਾਂ ਨੇ ਤੇ ਅਸਾਂ ਅੱਧੋ-ਅੱਧ ਰੁੱਖ ਡੇਗਣੇ ਸਨ ਤੇ ਆਪਣੇ ਆਪ ਲੈ ਕੇ ਜਾਣੇ ਸਨ। ਅਸੀਂ ਰੁੱਖ ਡੇਗਣ ਲਈ ਦੋ ਜਣੇ ਗਏ, ਮੈਂ ਤੇ ਭਾਊ (ਮਾਮਾ ਜੀ, ਮੇਰੇ ਪਿਤਾ ਜੀ ਨੂੰ ਭਾਊ ਹੀ ਆਖਦੇ ਸਨ)। ਮੁਸਲਮਾਨ ਤਿੰਨ ਜਣੇ ਸਨ। ਸਾਨੂੰ ਵੇਖ ਕੇ ਉਹਨਾਂ ਮੱਥੇ ਵੱਟ ਪਾ ਲਏ ਕਿ ਬੰਦੇ ਦੋ ਹੀ ਤੇ ਵੰਡ ਅੱਧੋ ਅੱਧ। ਖ਼ੈਰ ਕੰਮ ਲੱਗੇ, ਮੈਂ ਭਾਊ ਦੇ ਆਖਿਆ ਚਾਰ ਚੁਫੇਰਿਓਂ ਮਿੱਟੀ ਪੁੱਟੀ ਜਾਣੀ ਵੱਡੀਆਂ ਕਹੀਆਂ ਨਾਲ, ਭਾਊ ਨੇ ਕੁਹਾੜੇ ਨਾਲ ਜੜ੍ਹਾਂ ਵੱਢ ਦੇਣੀਆਂ ਤੇ ਤਰੀਕੇ ਨਾਲ ਧੱਕਾ ਮਾਰ, ਦਰਖ਼ਤ ਡੇਗ ਕੇ ਜੈਕਾਰਾ ਛੱਡਣਾ 'ਜੋ ਬੋਲੇ ਸੋ ਨਿਹਾਲ ਸਤਿ ਸ੍ਰੀ ਅਕਾਲ'। ਉਹਨਾਂ ਵਿੰਹਦੇ ਰਹਿ ਜਾਣਾ। ਉਹਨਾਂ ਕੁਝ ਵੀ ਨਾ ਕਰਨਾ ਅਜੇ ਅਸੀਂ ਤਿੰਨ ਤਿੰਨ ਦਰਖ਼ਤ ਰੋਜ ਡੇਗ ਆਉਂਦੇ ਸਾਂ।"

ਉਹਨਾਂ ਹੋਰ ਦੱਸਿਆ ਕਿ ਉਦੋਂ ਲੱਕੜ ਦਾ ਕੰਮ ਬਾਹਲਾ ਕਰਦੇ ਸਾਂ, ਬੜਾ ਕੰਮ ਕੀਤਾ ਏ। ਆਰੇ, ਆਰੀਆਂ, ਪਰੁਨਾਹੀਆਂ ਨਾਲ ਲੱਕੜਾਂ ਚੀਰੀਆਂ, ਜੋੜੀਆਂ ਬਣਾਈਆਂ, ਬਾਲੇ ਚੀਰੇ ਆਦਿ। ਉਹਨਾਂ ਨੂੰ ਜੋ ਦਿਹਾੜੀ ਪਿਤਾ ਜੀ ਨੇ ਦੇਣੀ ਲੈ ਲੈਣੀ।

ਕੰਮ ਕਰਨ ਵਾਲੀ ਥਾਂ ਦੇ ਵੱਡੇ ਦਲਾਨ ਵਿੱਚ ਵੱਡੇ ਵੱਡੇ ਅਣਚੀਰੇ ਟਾਹਣ, ਤਣੇ, ਮੋਛੇ ਪਾਉਣ ਲਈ ਪਏ ਰਹਿੰਦੇ ਸਨ। ਮੈਂ ਕਦਮ ਪੁੱਟਣ ਲੱਗਾ ਤਾਂ ਮੈਂ ਵੀ ਉਹਨਾਂ ਨੂੰ ਆਰੇ-ਆਰੀਆਂ, ਪਰਨਾਹੀ ਚਲਾਉਂਦਾ ਵੇਖਦਾ ਤਾਂ ਮੇਰਾ ਮਨ ਵੀ ਕੰਮ ਕਰਨ ਨੂੰ ਉਮੜ ਪੈਂਦਾ।

ਘਰ ਪਰਵਾਰ ਭਾਵੇਂ ਮੇਰੇ ਜਨਮ ਤੋਂ ਪਹਿਲਾਂ ਰਾਇਵਿੰਡ ਮੰਡੀ ਬਣਾ ਲਿਆ ਗਿਆ ਸੀ, ਵਸੋਂ ਵੀ ਕਰ ਲਈ ਗਈ ਸੀ, ਮੇਰਾ ਜਨਮ ਤਾਂ ਪਿੰਡ ਦਾ ਹੀ ਹੈ ਸੁਲਤਾਨ ਕੇ ਦਾ। ਮੇਰੀ ਤਾਈ ਭਗਵਾਨ ਕੌਰ ਦੱਸਦੀ ਹੁੰਦੀ ਸੀ, "ਜਦੋਂ ਤੂੰ ਹੋਇਆ ਤਾਂ ਸੰਤੋ ਨੇ ਤੈਨੂੰ ਮੇਰੀ ਝੋਲੀ ਪਾ ਦਿੱਤਾ ਤੇ ਕਿਹਾ, "ਲੈ ਬੇਬੇ ਤੂੰ ਸਾਂਭ ਜੇ ਤੇਰੇ ਪੈਰਾਂ ਪਿੱਛੇ ਬਚ ਰਹੇ ਤਾਂ।" ਤਾਈ ਜੀ ਨੇ ਇਹ ਕਹਿ ਕੇ ਵਾਪਸ ਕਰ ਦਿੱਤਾ, "ਸੰਤੋ ਤੂੰ ਮੇਰਾ ਪੁੱਤ ਸਮਝ ਕੇ ਪਾਲ, ਜਦ ਵੱਡਾ ਹੋਵੇਗਾ, ਕਮਾਉਣ ਲੱਗੇਗਾ ਤਾਂ ਇਸਦੀ ਕਮਾਈ ਵਿੱਚੋਂ ਮੈਨੂੰ ਇੱਕ ਸੂਟ ਲੈ ਦਈਂ।"

ਇਕਰਾਰ ਹੋ ਗਿਆ। ਮੇਰੇ ਵਿਆਹ ਤੋਂ ਬਾਅਦ ਮੈਂ ਤੇ ਮੇਰੀ ਪਤਨੀ ਜਸਪਾਲ ਕੌਰ ਤਾਈ ਜੀ ਨੂੰ ਸ੍ਰੀ ਜੀਵਨ ਨਗਰ ਜ਼ਿਲ੍ਹਾ ਸਰਸਾ ਘਰ ਜਾ ਕੇ ਸੂਟ ਦੇ ਕੇ ਆਏ। ਉਸਨੇ ਸਾਨੂੰ ਪਿਆਰ ਦਿੱਤਾ। ਸੂਟ ਸਿਰ ਤੇ ਰੱਖਿਆ ਤੇ ਕਿਹਾ, "ਹੱਛਾ! ਸੰਤੋ ਨੂੰ ਯਾਦ ਸੀ।" ਤੇ ਉਸਨੇ ਸਾਨੂੰ ਰੱਜ-ਰੱਜ ਕੇ ਅਸੀਸਾਂ ਦਿੱਤੀਆਂ, ਆਪ ਉਹ ਖਿੜ ਗਈ।

ਦਰਅਸਲ ਮੈਂ ਆਪਣੀ ਮਾਂ ਦਾ ਮਹਿੰਗਾ ਪੁੱਤ ਜੁ ਸਾਂ। ਮੇਰੇ ਤੋਂ ਵੱਡੇ ਚਾਰ ਗੁਜ਼ਰ ਜੁ ਗਏ ਸਨ। ਮਾਂ ਦੀ ਸੂ ਅਨੁਸਾਰ ਹੁਣ ਮੇਰੀ ਨਹੀਂ ਕੁੜੀ ਦੇ ਜੰਮਣ ਦੀ ਵਾਰੀ ਸੀ। ਪੁੱਤ-ਧੀ, ਪੁੱਤ-ਧੀ, ਪੁੱਤ-ਧੀ, ਪੁੱਤ-? ਇਸ ਕਰਕੇ ਉਹ ਉਦਾਸ ਤੇ ਨਿਰਾਸ਼ ਵੀ ਸੀ ਕਿ ਘਰ ਕੁੜੀਆਂ ਹੀ ਕੁੜੀਆਂ ਹਨ। ਹਾਲਾਂਕਿ ਪਿਤਾ ਜੀ ਉਹਨਾਂ ਨੂੰ ਹੌਸਲਾ ਦੇਂਦੇ ਸਨ ਤੇ ਕਹਿੰਦੇ ਸਨ, "ਕੁੜੀਆਂ ਨੇ ਤਾਂ ਕੀ ਹੋਇਆ, ਸਭ ਦੇ ਆਪਣੇ ਆਪਣੇ ਭਾਗ ਨੇ, ਉਹ ਹੀ ਲੈਣੇ ਨੇ। ਇਹ ਤਾਂ ਪਰਨਾਲੇ ਨੇ, ਜੇ ਪਰਨਾਲੇ ਨਾ ਹੋਣ ਤਾਂ ਛੱਤ ਤੇ ਖੜੋਤੇ ਮੀਂਹ ਦੇ ਪਾਣੀ ਨਾਲ ਕੋਠੇ ਡਿੱਗ ਪੈਣ।"

ਇੰਜ ਡਿੱਗਿਆਂ ਨੂੰ ਉਠਾਉਣਾ ਸੌਖਾ ਨਹੀਂ ਸੀ। ਇਸਦਾ ਇਹ ਮਤਲਬ ਨਹੀਂ ਕਿ ਮਾਤਾ ਜੀ ਕੁੜੀਆਂ ਨੂੰ ਭਾਰ ਸਮਝਦੇ ਸਨ ਅਤੇ ਔਰਤ ਨੂੰ ਨਿਗੂਣੀ ਜਿਹੀ ਵਸਤੂ। ਕਈ ਵਾਰ ਉਹਨਾਂ ਕੁੜੀਆਂ ਦੇ ਸਿੱਧੇ-ਸਾਦੇ ਤੇ ਵਿਚਾਰੇ ਜਿਹੇ ਵਿਹਾਰ ਤੇ ਉਹਨਾਂ ਨੂੰ ਗੁੱਸਾ ਵੀ

ਆਉਂਦਾ ਤੇ ਹਾਸਾ ਵੀ। ਉਹਨਾਂ ਉੱਤੇ ਵਧੀਕੀ ਕਰਨ ਵਾਲੇ ਉੱਤੇ ਤਾਂ ਉਹ ਲੋਹੀ ਲਾਖੀ ਹੋ ਜਾਂਦੀ ਸੀ। ਇਸ ਬਾਰੇ ਦੋ ਵੱਖ-ਵੱਖ ਗੱਲਾਂ ਸਾਮ੍ਹਣੇ ਆ ਗਈਆਂ ਹਨ।

ਇੱਕ ਪਿਤਾ ਆਪਣੇ 17-18 ਸਾਲ ਦੀ ਕੁੜੀ ਨਾਲ ਪੈਂਡੇ ਪਿਆ ਹੋਇਆ ਸੀ। ਸਵੇਰੇ ਸਵੇਰੇ ਸਾਮ੍ਹਣੇ ਵੇਖ ਕੇ ਕੁੜੀ ਨੇ ਕਿਹਾ, "ਅੱਬਾ ਦੇਖ ਰੋਹੀ ਕਿੰਨੀ ਚੜ੍ਹੀ ਹੋਈ ਹੈ। ਆਪਾਂ ਕਿਵੇਂ ਲੰਘਾਂਗੇ?"

ਉਸਨੇ ਕਿਹਾ, "ਨਹੀਂ ਜੈਨਾ ਪੁੱਤਰ ਪਾਣੀ ਡੂੰਘਾ ਨਹੀਂ ਹੋਣਾ, ਮੈਂ ਤੈਨੂੰ ਮੋਢਿਆਂ ਤੇ ਚੁੱਕ ਲੈਂਦਾ ਹਾਂ।"

ਜੈਨਾ ਮੋਢਿਆਂ ਤੇ ਬੈਠੀ ਰਹੀ ਤੇ ਤੁਰੇ ਗਏ। ਪਾਣੀ ਕਿਤੇ ਵੀ ਨਹੀਂ ਸੀ। ਇਹ ਤਾਂ ਚਿੱਟਾ ਚਿੱਟਾ ਕਲਰ ਸ਼ੋਰ ਸੀ। ਮੀਲ ਕੁ ਭਰ ਕੱਲਰ ਲੰਘ ਕੇ ਉਹ ਮੋਢਿਓਂ ਉੱਤਰੀ। ਦੋਵੇਂ ਭੁਲੇਖੇ ਵਿੱਚ ਰਹੇ ਸਿੱਧੇ ਸਾਦੇ। ਮਾਤਾ ਜੀ ਗੱਲ ਸੁਣਾਉਂਦੇ ਹੱਸ ਪੈਂਦੇ।

ਰਾਇਵਿੰਡ ਸਾਡੇ ਕੋਲ ਆਪਣੇ ਕਈ ਘਰ ਸਨ, ਚੁਬਾਰੇ ਵੀ। ਕਰਾਏ ਹੀ ਦਿੱਤੇ ਹੋਏ ਸਨ। ਇੱਕ ਆਦਮੀ, ਕਰਾਏਦਾਰ, ਕਈ ਵਾਰ ਆਪਣੀ ਘਰਵਾਲੀ ਦੇ ਪਾਸੇ ਸੇਕਦਾ ਸੀ। ਇੱਕ ਦਿਨ ਉਸ ਰੋਂਦੀ ਨੂੰ ਉਹ ਗਾਲ੍ਹਾਂ ਕੱਢੀ ਜਾ ਰਿਹਾ ਸੀ ਤੇ ਘਸੁੰਨ ਮੁੱਕੇ ਮਾਰ ਰਿਹਾ ਸੀ। ਮਾਤਾ ਸਾਡੀ ਦਗੜ ਦਗੜ ਕਰਦੀ ਉਹਨਾਂ ਘਰ ਗਈ। ਉਹ ਸ਼ੇਰਨੀ ਵਾਂਗ ਗਰਜੀ ਤੇ ਕਿਹਾ, "ਇਹ ਕੀ ਹੋ ਰਿਹਾ ਹੈ। ਓਏ ਸ਼ਾਮੇ ਕਿਉਂ ਵਿਚਾਰੀ ਨੂੰ ਮਾਰ ਰਿਹਾ ਹੈਂ? ਇਹ ਕਿਸੇ ਦੀ ਕੁਝ ਨਹੀਂ ਲੱਗਦੀ? ਇਸ ਵਿੱਚ ਜਾਨ ਨਹੀਂ ਹੈ। ਜੇ ਇਸ ਤਰ੍ਹਾਂ ਕਰਨਾ ਹੈ ਤਾਂ ਹੁਣੇ ਨਿਕਲ ਜਾਓ। ਮੈਨੂੰ ਐਸੇ ਕਰਾਏਦਾਰਾਂ ਦੀ ਲੋੜ ਨਹੀਂ।"

ਉਹ ਠਠੰਬਰ ਗਿਆ। ਮਾਤਾ ਜੀ ਘਰ ਆ ਗਏ। ਉਸ ਬੰਦੇ ਨੇ ਆ ਕੇ ਮਾਫ਼ੀ ਮੰਗੀ, "ਬੇਬੇ ਜੀ ਅੱਗੋਂ ਨੂੰ ਨਹੀਂ ਮਾਰਾਂਗਾ।"

ਇਹੋ ਜਿਹੇ, ਮੇਰੇ ਮਾਪੇ ਕਾਮੇ ਤੇ ਦਲੇਰ ਸਨ। ਮੈਂ ਵੀ ਆਰੀ ਫੜ ਲੈਂਦਾ, ਕਿਸੇ ਲੱਕੜ ਤੇ ਜਾ ਬੈਠਦਾ ਤੇ ਚਲਾਉਂਦਾ ਆਰੀ। ਸਭ ਡਰਦੇ ਕਿਤੇ ਤਿੱਖੇ ਦੰਦਿਆਂ ਵਾਲੀ, ਆਰੀ ਹੱਥ ਤੇ ਨਾ ਲੱਗ ਜਾਏ। ਪਰ ਖ਼ੋਂਹਦੇ ਨਾ ਕਿਉਂਕਿ ਮੈਂ ਲਾਡਲਾ ਜੁ ਸਾਂ। ਪਰ ਇਹ ਵੀ ਡਰ ਸੀ ਗ਼ਲਤੀ ਭਾਵੇਂ ਮੇਰੀ ਹੋਣੀ ਸੀ, ਭੁਗਤਨੀ ਥੋੜ੍ਹਾ ਮੈਂ ਸੀ।

ਇੱਕ ਵਾਰ ਅੱਗੇ ਹੋ ਵੀ ਚੁੱਕਾ ਸੀ। ਇੱਕ-ਡੇਢ ਸਾਲ ਦਾ ਹੋਵਾਂਗਾ। ਮੇਰੀ ਭੈਣ ਮਹਿੰਦਰੋ ਮੈਨੂੰ ਨਵ੍ਹਾ ਰਹੀ ਸੀ। ਬਾਲਟੀ ਵਿੱਚ ਪਾਣੀ ਪਾ ਕੇ ਮੈਨੂੰ ਖੜ੍ਹਾ ਕੀਤਾ ਹੋਇਆ ਸੀ। ਪਤਾ ਨਹੀਂ ਭੁੜਕਦਾ ਭੁੜਕਦਾ ਮੈਂ ਕਦੋਂ ਉਸਦੇ ਹੱਥੋਂ ਛੁਟਕ ਗਿਆ ਤੇ ਇੰਜ ਡਿੱਗਾ ਕਿ ਮੇਰਾ ਮੱਥਾ ਬਾਲਟੀ ਦੇ ਕੁੰਡੇ ਵਾਲੀ ਪੱਤੀ ਨੂੰ ਜਾ ਵੱਜਾ। ਬੜਾ ਖੜਕਾ ਹੋਇਆ। ਅੰਦਰੋਂ ਮਾਂ ਭੱਜੀ ਭੱਜੀ ਆਈ, "ਕੀ ਹੋਇਆ?" ਦੂਜੀ ਭੈਣ ਜਗਿੰਦਰੋ ਵੀ ਆ ਕੇ ਹੈਰਾਨ ਖੜ੍ਹੀ ਵੇਖ ਰਹੀ ਸੀ ਕਿ ਮੈਂ ਰੋਈ ਜਾ ਰਿਹਾ ਹਾਂ, ਬਾਲਟੀ ਦਾ ਪਾਣੀ ਲਹੂ ਲੁਹਾਨ ਹੋਇਆ ਹੋਇਆ ਹੈ। ਲਹੂ ਵਗਣਾ ਬੰਦ ਕਰਨ ਲਈ ਹੋਏ ਜ਼ਖ਼ਮ ਵਾਲੀ ਥਾਂ ਤੇ ਗਿੱਲੀਆਂ ਪੱਟੀਆਂ ਕਰਨ ਲੱਗੇ। ਹੌਲੀ-ਹੌਲੀ, ਰੱਤ ਵਗਣੀ ਬੰਦ ਹੋਈ, ਪੀੜ ਘਟੀ ਤੇ ਮੈਂ ਸੌਂ ਗਿਆ। ਤਾਂ ਹੀ ਸਭ ਨੂੰ ਸੁੱਖ ਦਾ ਸਾਹ ਆਇਆ।

ਆਰੀ ਤਾਂ ਮੈਨੂੰ ਚਾਹੀਦੀ ਸੀ। ਪਿਤਾ ਜੀ ਨੇ ਸੁਹਣੀ ਜਿਹੀ, ਸੋਹਣਾ ਜਿਹਾ ਦਸਤਾ ਪਾ ਕੇ, ਛੋਟੀ ਜਿਹੀ, ਮੇਰੇ ਮੇਚ ਦੀ ਆਰੀ ਬਣਾ ਦਿੱਤੀ। ਮੈਨੂੰ ਦਿੱਤੀ ਤਾਂ ਮੈਂ ਚਲਾ ਕੇ ਮਾਰੀ ਕਿਉਂਕਿ ਉਸਦੇ ਦੰਦੇ ਨਹੀਂ ਸਨ। ਵੇਖ ਕੇ ਸਭ ਹੱਸ ਪਏ, "ਇਸ ਨਿਕਚੂ ਜਿਹੇ ਨੂੰ ਸਭ ਪਤਾ ਹੈ।"

ਹੋਰ ਤਾਂ ਸਭ ਪਤਾ ਸੀ ਪਰ ਇਹ ਨਹੀਂ ਸੀ ਪਤਾ ਕਿ ਪਿਤਾ ਜੀ ਦੀ ਮੈਨੂੰ ਲਾਹੌਰ ਪੜ੍ਹਾਉਣ ਦੀ ਇੱਛਾ ਪੂਰੀ ਨਹੀਂ ਹੋਈ। ਰਾਇਵਿੰਡ ਇਸ ਕਰਕੇ ਵੀ ਆਏ ਸਾਂ ਕਿ ਜੰਕਸ਼ਨ ਸੀ। ਉਚੇਰੀ ਪੜ੍ਹਾਈ ਲਈ ਲਾਹੌਰ ਗੱਡੀ ਤੇ ਸੌਖਾ ਜਾਇਆ ਜਾ ਸੱਕੇਗਾ। ਉਂਜ ਤਾਂ ਇੱਕ ਅਖਾਣ ਹੈ, ਲੱਕ ਬੱਧਾ ਅਰੋੜਿਆਂ ਮੁੰਨਾ ਕੋਹ ਲਾਹੌਰ। ਨੀਅਤ ਹੋਵੇ ਤਾਂ ਕੰਮ ਕਰਨਾ ਔਖਾ ਨਹੀਂ। ਆਪਣਾ ਦੇਸ ਹੀ ਬੇਗਾਨਾ ਹੋ ਜਾਏ ਤਾਂ ਉਸ ਨਾਲ ਸੁਪਨੇ ਵਾਲੀ ਸਾਂਝ ਰਹਿ ਜਾਂਦੀ ਹੈ। ਜੋ ਦੇਸ ਦੀ ਵੰਡ ਤੋਂ ਬਾਅਦ ਆਬਾਦੀ ਦੇ ਤਬਾਦਲੇ ਨਾਲ ਰਹਿ ਗਈ ਹੈ।

ਚਲਦਾ...

## ਵਰੋਸਾਈ ਬੋਲੀ

-ਹਰਪ੍ਰੀਤ ਪੱਤੋ



ਗੁਰੂ ਪੀਰਾਂ ਦੀ ਵਰੋਸਾਈ,
ਸਾਡੀ ਬੋਲੀ ਮਾਂ ਪੰਜਾਬੀ ਏ।
ਸ਼ਹੀਦਾਂ ਦੇ ਇਹ ਰੰਗ ਚ ਰੰਗੀ,
ਜਿਵੇਂ ਫੁੱਲ ਗੁਲਾਬੀ ਏ।
ਪੰਜ ਆਬ ਦੀਆਂ ਛੱਲਾਂ ਅੰਦਰ,
ਧੁਨੀ ਬੇ ਹਿਸਾਬੀ ਏ।
ਹਵਾ ਦੇ ਬੁੱਲਿਆਂ ਵਿੱਚ ਵੀ,ਪੱਤੋ,
ਮੱਘਦੀ ਜਿਓਂ ਮਤਾਬੀ ਏ।
ਲੱਖ ਲਕੋਈਏ ਲੁਕ ਨੀ ਸਕਦੀ,
ਜਿਓਂ ਕਸਤੂਰੀ ਨਾਭੀ ਏ।
ਹਰ ਪਾਸੇ ਇਹ ਮਹਿਕਾਂ ਛੱਡੇ,
ਭਾਸ਼ਾ ਆਦਿ ਜੁਗਾਦੀ ਏ।
ਹਰਪ੍ਰੀਤ ਸਾਡਾ ਰਹਿਣਾ ਸਹਿਣਾ,
ਵੱਖਰੀ ਟੌਹਰ ਨਵਾਬੀ ਏ।

ਸੰਪਰਕ - 94658-21417

# ਤ੍ਰੈਲੋਚਨ ਲੋਚੀ ਦੀਆਂ

# ਤਿੰਨ ਕਾਵਿ ਰਚਨਾਵਾਂ

## .ਗ਼ਜ਼ਲ


ਤ੍ਰੈਲੋਚਨ ਲੋਚੀ

ਘਰਾਂ ਦਾ ਸ਼ੋਰ ਸੁਣ ਕੇ ਡਰਦੀਆਂ ਨੇ !
ਇਹ ਕੰਧਾਂ ਜਿਉਂਦੀਆਂ ਨਾ ਮਰਦੀਆਂ ਨੇ !
ਕਦੇ ਇਹਨਾਂ ਦੀ ਵੀ ਸੁਣ ਪੀੜ ਬਹਿ ਕੇ,
ਇਹ ਕੰਧਾਂ ਵੀ ਤਾਂ ਗੱਲਾਂ ਕਰਦੀਆਂ ਨੇ !
ਤੂੰ ਅਪਣੀ ਅੱਖ ਮੈਲੀ ਨੂੰ ਹਟਾ ਲੈ ,
ਨਦੀ 'ਚੋਂ ਨੀਰ ਧੀਆਂ ਭਰਦੀਆਂ ਨੇ !
ਇਨ੍ਹਾਂ ਤੋਂ ਆਸ ਤਾਂ ਇਨਸਾਫ਼ ਦੀ ਸੀ,
ਜਬਰ ਦਾ ਨਾਮ ਪਰ ਕਿਓਂ ਵਰਦੀਆਂ ਨੇ !
ਤਿਰੇ ਲੇਖਾਂ 'ਤੇ ਲੋਚੀ ਰਸ਼ਕ ਆਉਂਦੈ ,
ਕਿ ਗ਼ਜ਼ਲਾਂ ਪਿਆਰ ਤੈਨੂੰ ਕਰਦੀਆਂ ਨੇ !

## ਬੇਟੀਆਂ

ਗਰਮੀ ਦੇ
ਹੁੰਮਸ ਭਰੇ
ਮੌਸਮ ਵਿੱਚ
ਬੇਟੀ ਨੇ
ਆਪਣੇ ਨਿੱਕੇ ਨਿੱਕੇ
ਹੱਥਾਂ ਨਾਲ...
ਕਾਗਜ਼ 'ਤੇ ਬਣਾਈ ਹੈ
ਵਰ੍ਹਦੇ ਬੱਦਲ ਦੀ ਤਸਵੀਰ

ਘਰ ਦਾ
ਕੋਨਾ ਕੋਨਾ
ਸੀਤਲ ਹੋ ਗਿਆ ਹੋਵੇ ਜਿਵੇਂ

ਸੱਚੀਓਂ ਹੀ ...
ਬੇਟੀਆਂ ਦੇ ਹੱਥਾਂ ਵਿੱਚ
ਕੋਈ ਜਾਦੂ ਹੈ
ਕਰਾਮਾਤ ਜਿਹਾ...

## ਅੰਮ੍ਰਿਤ ਵੇਲਾ

ਭਾਈ ਜੀ ਦੀ ਆਵਾਜ਼
ਸਪੀਕਰ 'ਚੋਂ ਗੂੰਜੀ ਹੈ
ਪੰਡਿਤ ਜੀ ਨੇ
ਸੰਖ ਵਜਾਇਆ
ਤੇ ਉੱਚੀ ਉੱਚੀ ਟੱਲ ਖੜਕਾਏ ਨੇ
ਮੁੱਲਾਂ ਜੀ ਦੀ ਬਾਂਗ
ਦੂਰ ਤਕ
ਮਾਰ ਕਰ ਗਈ ਹੈ
ਅੰਮ੍ਰਿਤ ਵੇਲਾ
ਕਿੱਡਾ ਸ਼ਾਂਤ
ਕਿੱਡਾ ਦਿਲਕਸ਼ ਸੀ
ਇਹਨਾਂ ਭਲੇ ਮਾਨਸਾਂ ਦੇ
ਜਾਗਣ ਤੋਂ ਪਹਿਲਾਂ...

**ਸੰਪਰਕ**- 98142 53315

# ਮਾਂ ਗੁਜਰੀ ਦਾ ਜਾਇਆ

– ਬਾਜ ਸਿੰਘ ਮਹਿਲੀਆ



ਜ਼ੁਲਮ ਦੀ ਅੱਗ ਵਿਚ ਤਪਦੇ ਹਿਰਦੇ ਠਾਰ ਗਿਆ।
ਮਾਂ ਗੁਜਰੀ ਦਾ ਜਾਇਆ ਦੁਨੀਆਂ ਤਾਰ ਗਿਆ।
ਸਾਜੇ ਪੰਜ ਪਿਆਰੇ ਅੰਮ੍ਰਿਤ ਛਕਾਇਆ ਸੀ ।
ਊਚ – ਨੀਚ ਦਾ ਭੇਦ ਜੜ੍ਹੋਂ ਮੁਕਾਇਆ ਸੀ।
ਖਾਲਸਾ ਪੰਥ ਸੁਜਾ ਕੇ ਪਰਉਪਕਾਰ ਗਿਆ ,
ਮਾਂ ਗੁਜਰੀ ਦਾ ਜਾਇਆ -------------
ਛੱਡ ਕੇ ਸੁਖ, ਘਰ – ਬਾਰ ਲੁਟਾਉਣਾ ਸੌਖਾ ਨਹੀਂ ।
ਕਿਸੇ ਖ਼ਾਤਰ ਪੁੱਤ ਇੱਕ ਮਰਵਾਉਣਾ ਸੌਖਾ ਨਹੀਂ ।
ਪਰ ਉਹ ਚਾਰੇ ਲਾਲ ਧਰਮ ਲਈ ਵਾਰ ਗਿਆ,
ਮਾਂ ਗੁਜਰੀ ਦਾ ਜਾਇਆ -----------------
ਅਜੀਤ , ਜੁਝਾਰ ਜਦ ਲਾੜੀ ਮੌਤ ਵਿਆਹੀ ਸੀ ।
ਛੱਡੇ ਜੈਕਾਰੇ ਬਾਜਾਂ ਵਾਲੇ ਮਾਹੀ ਸੀ ।
ਚਮਕੌਰ ਗੜ੍ਹੀ ਦੀਆਂ ਕੰਧਾਂ ਧੰਨ ਦਾਤਾਰ ਕਿਹਾ,
ਮਾਂ ਗੁਜਰੀ ਦਾ ਜਾਇਆ -----------------
ਵੇਖ ਗੁਜਰੀ ਦੇ ਲਾਲ ਨੂੰ ਵੈਰੀ ਕੰਬਦੇ ਸੀ।
ਸੋਧੇ ਨਾਲ ਤੇਗ਼ ਨਾ ਪਾਣੀ ਮੰਗਦੇ ਸੀ।
ਮਹਿਲੀਆ, ਜ਼ਾਲਮਾਂ ਤਾਈਂ ਉਹ ਲਲਕਾਰ ਗਿਆ,
ਮਾਂ ਗੁਜਰੀ ਦਾ ਜਾਇਆ ------------------
ਸੰਪਰਕ –99154 – 73376

# ਯੋਗੀ ਹਰਭਜਨ ਸਿੰਘ ਜੀ ਦਾ ਨਾਮਧਾਰੀ ਸੰਗਤ ਨਾਲ ਸੰਬੰਧ




ਤਰਲੋਚਨ ਸਿੰਘ
ਸਾਬਕਾ ਐਮ.ਪੀ.




ਯੋਗੀ ਹਰਭਜਨ ਸਿੰਘ ਵਿਸ਼ਵ ਦੇ ਸਿੱਖ ਹਲਕਿਆਂ ਵਿੱਚ ਕਿਸੇ ਵਿਸ਼ੇਸ਼ ਜਾਣ-ਪਛਾਣ ਦੇ ਮੁਥਾਜ ਨਹੀਂ। ਉਹ ਇਕ ਅਤਿ ਸਨਮਾਨਯੋਗ ਅਤੇ ਵਿਲੱਖਣ ਸਖਸ਼ੀਅਤ ਦੇ ਮਾਲਕ ਸਨ ਜਿਨ੍ਹਾਂ ਨੇ ਆਪਣੀ ਲਗਨ, ਮਿਹਨਤ ਅਤੇ ਸਿੱਖੀ ਪ੍ਰਤੀ ਸ਼ਰਧਾ ਨਾਲ ਸਿੱਖ ਧਰਮ ਨੂੰ ਦੁਨੀਆਂ ਦੇ ਕੋਨੇ ਕੋਨੇ ਵਿੱਚ ਫੈਲਾਇਆ।

ਯੋਗੀ ਭਜਨ ਜੀ ਨੇ 1970 ਵਿੱਚ ਅਜਿਹਾ ਕ੍ਰਿਸ਼ਮਾ ਦਿਖਾਇਆ ਕਿ ਵੱਡੇ-ਵੱਡੇ ਸਿੱਖ ਪ੍ਰਚਾਰਕ ਹੈਰਾਨ ਰਹਿ ਗਏ। ਓਦੋਂ ਵਿਦੇਸ਼ਾਂ ਵਿਚ ਅਤੇ ਖਾਸ ਕਰਕੇ ਪੱਛਮ ਵਿੱਚ ਨੈਤਿਕ ਪਤਨ ਜ਼ੋਰਾਂ ਤੇ ਸੀ। ਲੋਕ ਨਸ਼ਿਆਂ ਦਾ ਸ਼ਿਕਾਰ ਹੋ ਰਹੇ ਸਨ। ਧਰਮ ਦਾ ਨਾਂ ਲੈਣੋਂ ਵੀ ਲੋਕੀ ਗੁਰੇਜ਼ ਕਰਦੇ ਸਨ। ਇਥੋਂ ਤਕ ਕਿ ਪੰਜਾਬ ਤੋਂ ਜਾਣ ਵਾਲੇ ਸਿੱਖ ਵੀ ਉਸੇ ਰੰਗ ਵਿੱਚ ਰੰਗੇ ਜਾ ਰਹੇ ਸਨ ਅਤੇ ਸਿੱਖੀ ਸਰੂਪ ਵਿੱਚ ਰਹਿਣ ਤੋਂ ਕਤਰਾਉਂਦੇ ਸਨ। ਓਦੋਂ ਸ਼੍ਰੀ ਸਿੰਘ ਸਾਹਿਬ ਹਰਭਜਨ ਸਿੰਘ ਯੋਗੀ ਨੇ ਉਹਨਾਂ ਭਟਕੇ ਹੋਏ ਲੋਕਾਂ ਦੀ ਬਾਂਹ ਫੜੀ, ਉਹਨਾਂ ਨੂੰ ਸ਼ਾਂਤੀ ਦਾ ਰਾਹ ਦਿਖਾਇਆ। ਉਹਨਾਂ ਦੀ ਮਾਨਸਿਕ ਭਟਕਣਾ ਨੂੰ ਠਲ੍ਹ ਪਾਈ। ਯੋਗਾ, ਕੁੰਡਲਿਨੀ ਅਤੇ ਗੁਰਬਾਣੀ ਦੇ ਪ੍ਰਵਾਹ ਨਾਲ ਅਮਰੀਕਨ ਲੋਕਾਂ ਨੂੰ ਸਿੱਖ ਧਰਮ ਨਾਲ ਜੋੜਿਆ ਅਤੇ ਵੱਡੀ ਗਿਣਤੀ ਵਿਚ ਅਮਰੀਕਨ ਔਰਤਾਂ ਅਤੇ ਮਰਦਾਂ ਨੂੰ ਸਿੰਘ ਸਜਾਇਆ। 1970 ਵਿਚ ਜਦੋਂ ਅਮਰੀਕਨ ਸਿਘਾਂ ਸਿੰਘਣੀਆਂ ਦਾ ਇਕ ਜੱਥਾ ਪੰਜਾਬ ਆਇਆ ਤਾਂ ਲੋਕੀਂ ਵੇਖ ਕੇ ਹੈਰਾਨ ਰਹਿ ਗਏ। ਚਿੱਟੇ ਕਪੜਿਆਂ ਵਿੱਚ ਸੱਜੇ ਅਮਰੀਕਨ ਸਿੰਘ ਸਿੰਘਣੀਆਂ ਵੇਖਿਆਂ ਹੀ ਬਣਦੇ ਸਨ। ਇਸ ਨਾਲ ਯੋਗੀ ਹਰਭਜਨ ਸਿੰਘ ਦਾ ਨਾਂ ਵਿਸ਼ਵ ਭਰ ਵਿੱਚ ਮਸ਼ਹੂਰ ਹੋ ਗਿਆ। ਇਸ ਤੋਂ ਬਾਅਦ ਉਹਨਾਂ ਨੇ ਪਿਛੇ ਮੁੜ ਕੇ ਨਹੀਂ ਵੇਖਿਆ ਅਤੇ ਸਿੱਖ ਧਰਮ ਦੇ ਪ੍ਰਚਾਰ ਵਾਸਤੇ ਦੁਨੀਆ ਭਰ ਵਿੱਚ 300 ਤੋਂ ਵੱਧ ਕੇਂਦਰ ਖੋਲ੍ਹੇ ਅਤੇ ਲੱਖਾਂ ਲੋਕਾਂ ਨੂੰ ਸਿੰਘ ਸਜਾਇਆ। ਉਹਨਾਂ ਦੀਆਂ ਸਿੱਖ ਧਰਮ ਪ੍ਰਤੀ ਸੇਵਾਵਾਂ ਨੂੰ ਮੱਦੇ-ਨਜਰ ਰੱਖਦਿਆਂ ਉਹਨਾਂ ਨੂੰ ਸਨਮਾਨ ਵਜੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ 1971 ਵਿੱਚ "ਸਿੰਘ ਸਾਹਿਬ" ਅਤੇ 1974 ਵਿਚ ਸ਼੍ਰੀ ਅਕਾਲ ਤਖਤ ਸਾਹਿਬ ਵਲੋਂ "ਭਾਈ ਸਾਹਿਬ" ਦਾ ਖਿਤਾਬ ਪ੍ਰਦਾਨ ਕੀਤਾ ਗਿਆ ਸੀ। ਉਹਨਾਂ ਨੂੰ ਆਨੰਦਪੁਰ ਸਾਹਿਬ ਵਿਖੇ 'ਪੰਥ ਰਤਨ' ਦੀ ਉਪਾਧੀ ਨਾਲ ਵੀ ਸਨਮਾਨਿਤ ਕੀਤਾ ਗਿਆ। ਅਜਿਹੀ ਮਹਾਨ ਸ਼ਖਸੀਅਤ ਸਾਡੇ ਕੋਲੋਂ ਹਮੇਸ਼ਾ-ਹਮੇਸ਼ਾ ਲਈ ਵਿਛੜ ਗਈ ਹੈ।

ਯੋਗੀ ਹਰਭਜਨ ਸਿੰਘ ਜੀ ਦੇ ਨਾਮਧਾਰੀ ਸੰਗਤ ਦੇ ਮੁਖੀ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਬਹੁਤ ਚੰਗੇ ਸੰਬੰਧ ਸਨ। ਜਦੋਂ ਵੀ ਯੋਗੀ ਜੀ ਭਾਰਤ ਆਉਂਦੇ, ਉਹ ਹਮੇਸ਼ਾ ਭੈਣੀ ਸਾਹਿਬ ਜਾਂਦੇ। ਅਮਰੀਕਨ ਸਿੰਘਾਂ ਦੇ ਜੱਥੇ ਵੀ ਜਦੋਂ ਭਾਰਤ-ਆਉਂਦੇ, ਉਹ ਭੈਣੀ ਸਾਹਿਬ ਜ਼ਰੂਰ ਜਾਂਦੇ। ਸ਼ੁਰੂ-ਸ਼ੁਰੂ ਵਿਚ ਕਈਆਂ ਨੇ ਇਤਰਾਜ਼ ਵੀ ਕੀਤਾ ਕਿ ਯੋਗੀ ਜੀ ਓਥੇ ਕਿਉਂ ਜਾਂਦੇ ਹਨ। ਪਰ ਯੋਗੀ ਹਰਭਜਨ ਸਿੰਘ ਜੀ ਕਹਿੰਦੇ ਸਨ ਕਿ ਮੈਨੂੰ ਓਥੇ ਜਾ ਕੇ ਮਾਨਸਿਕ ਸ਼ਾਂਤੀ ਮਿਲਦੀ ਹੈ। ਕੀਰਤਨ ਦਾ ਆਨੰਦ ਮੈਨੂੰ ਓਥੇ ਜਾ ਕੇ ਆਉਂਦਾ ਹੈ, ਉਹ ਮੇਰੇ ਲਈ ਲਾਹੇਵੰਦ ਹੈ। ਯੋਗੀ ਜੀ ਦਿੱਲੀ ਵਿਚ ਵੀ ਨਾਮਧਾਰੀ ਗੁਰਦੁਆਰੇ ਵਿੱਚ ਦੋ ਵਾਰੀ ਦਰਸ਼ਨ ਕਰਨ ਗਏ ਸਨ।

ਓਸੇ ਤਰ੍ਹਾਂ ਸਤਿਗੁਰੂ ਜਗਜੀਤ ਸਿੰਘ ਜੀ ਵੀ ਜਦੋਂ ਅਮਰੀਕਾ ਜਾਂਦੇ ਯੋਗੀ ਜੀ ਨੂੰ ਜ਼ਰੂਰ ਮਿਲਦੇ। ਯੋਗੀ ਜੀ ਹਰ ਸਾਲ 'ਵਿਸ਼ਵ ਪ੍ਰਾਰਥਨਾ ਦਿਨ' ਮਨਾਉਂਦੇ ਸਨ ਜਿਸ ਵਿਚ ਦੁਨੀਆਂ ਦੇ ਵੱਖ-ਵੱਖ ਧਰਮਾਂ ਦੇ ਨੁਮਾਇੰਦਿਆਂ ਨੂੰ ਆਮੰਤ੍ਰਿਤ ਕੀਤਾ ਜਾਂਦਾ ਸੀ। 1999 ਦੇ 'ਵਿਸ਼ਵ ਪ੍ਰਾਰਥਨਾ ਦਿਵਸ' ਦੀ ਪ੍ਰਧਾਨਗੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਹੀ ਕੀਤੀ ਸੀ ਜਿਸ ਦਾ ਆਯੋਜਨ ਯੋਗੀ ਹਰਭਜਨ ਸਿੰਘ ਜੀ ਦੀ ਸੰਸਥਾ "ਸਿੱਖ ਧਰਮ" ਵਲੋਂ ਉਹਨਾਂ ਦੇ ਹੈੱਡ ਕੁਆਰਟਰ ਐਸਪੇਨੋਲਾ ਤੋਂ 15 ਕਿਲੋਮੀਟਰ ਦੂਰ ਪਹਾੜੀ ਉੱਤੇ ਗੁਰੂ ਰਾਮ ਦਾਸ ਪੁਰੀ ਵਿਖੇ ਕੀਤਾ ਗਿਆ ਸੀ। ਮੇਰੀ ਖੁਸ਼-ਕਿਸਮਤੀ ਹੈ ਕਿ ਉਸ ਸਮਾਗਮ ਵਿਚ ਮੈਂ ਵੀ ਸ਼ਾਮਲ ਸਾਂ ਅਤੇ ਮੈਨੂੰ ਸਤਿਗੁਰੂ ਜਗਜੀਤ ਸਿੰਘ ਜੀ ਦੀ ਤਕਰੀਰ ਨੂੰ ਅੰਗਰੇਜ਼ੀ ਵਿੱਚ ਤਰਜਮਾ ਕਰਨ ਦਾ ਮੌਕਾ ਮਿਲਿਆ ਤਾਂ ਜੋ ਅਮਰੀਕਨ ਉਹਨਾਂ ਦੇ ਭਾਸ਼ਣ ਨੂੰ

ਸਮਝ ਸਕਣ। ਮੈਨੂੰ ਅਜ ਤੱਕ ਯਾਦ ਹੈ ਸਤਿਗੁਰੂ ਜੀ ਨੇ ਨਾਲ ਗਏ ਸੰਗੀਤਕਾਰਾਂ, ਤਬਲਾ-ਵਾਦਕ ਅਤੇ ਸਿਤਾਰ-ਵਾਦਕ ਨੇ ਅਜਿਹਾ ਸੰਗੀਤਮਈ ਰੰਗ ਬੰਨ੍ਹਿਆ ਕਿ ਉਥੋਂ ਦੀ ਫਿਜ਼ਾ ਸੰਗੀਤ ਨਾਲ ਭਰ ਗਈ ਸੀ ਅਤੇ ਅਜਿਹਾ ਰਸ ਆਇਆ ਸੀ ਕਿ ਉਹਨੂੰ ਯਾਦ ਕਰਕੇ ਹੀ ਅਜ ਵੀ ਮਨ ਵਿਸਮਾਦੀ ਹੋ ਜਾਂਦਾ ਹੈ।ਸਤਿਗੁਰੂ ਜੀ ਤਿੰਨ ਦਿਨ ਉੱਥੇ ਰਹੇ ਸਨ, ਉਹ ਬੀਬੀ ਫਤਿਹ ਕੌਰ ਖਾਲਸਾ ਜੀ ਦੇ ਘਰ ਠਹਿਰੇ ਸਨ। ਇਕ ਵਾਰੀ ਸਤਿਗੁਰੂ ਜੀ ਯੋਗੀ ਜੀ ਦੇ ਘਰ ਲਾੱਸ ਏਂਜਲੱਸ ਇਸਟੇਟ ਵੀ ਠਹਿਰੇ ਸਨ।

ਇਸ ਤੋਂ ਪਹਿਲਾਂ ਵੀ ਯੋਗੀ ਜੀ ਨੇ ਆਪਣੇ ਇਕ ਸਾਲਾਨਾ ਕੈਂਪ ਵਿੱਚ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਫਰਾਂਸ ਵਿੱਚ ਆਮੰਤ੍ਰਿਤ ਕੀਤਾ ਸੀ। ਇਸ ਕੈਂਪ ਵਿੱਚ ਕਰੀਬ 1500 ਯੂਰਪੀਨ ਸ਼ਾਮਲ ਹੁੰਦੇ ਹਨ ਜਿਹੜਾ ਇਕ ਹਫਤਾ ਚਲਦਾ ਹੈ। ਸਤਿਗੁਰੂ ਜੀ ਸਾਰਾ ਦਿਨ ਇਸ ਕੈਂਪ ਵਿੱਚ ਰਹੇ ਸਨ। ਇਹ ਕੈਂਪ ਫਰਾਂਸ ਵਿੱਚ ਆਯੋਜਿਤ ਕੀਤਾ ਗਿਆ ਸੀ ਜਿਥੇ ਪਹੁੰਚਣ ਲਈ ਪੈਰਿਸ ਤੋਂ ਦੋ ਘੰਟੇ ਲਗਦੇ ਹਨ। ਸਤਿਗੁਰੂ ਜੀ ਨੇ ਸੰਗਤਾਂ ਨੂੰ ਸੰਬੋਧਨ ਵੀ ਕੀਤਾ ਸੀ। ਸਤਿਗੁਰੂ ਜੀ ਇਸ ਕੈਂਪ ਦੀ ਰੌਣਕ, ਇੰਤਜ਼ਾਮ ਤੇ ਆਲਾ-ਦੁਆਰਾ ਵੇਖ ਕੇ ਏਨੇ ਖੁਸ਼ ਹੋਏ ਸਨ ਕਿ ਉਹਨਾਂ ਨੇ ਇਛਾ ਜ਼ਾਹਿਰ ਕੀਤੀ ਸੀ ਕਿ ਉਹ ਵੀ ਇਸੇ ਵੈਲੀ ਵਿੱਚ ਅਧਿਆਤਮਕ ਸੈਂਟਰ ਬਣਾਉਣਾ ਚਾਹੁੰਦੇ ਹਨ।

ਮੈਨੂੰ ਯਾਦ ਹੈ ਮਿਲਵਾਕੀ ਵਿੱਚ ਹੋਈ ਵਿਸ਼ਵ ਪੰਜਾਬੀ ਕਾਨਫਰੰਸ ਦੀ ਪ੍ਰਧਾਨਗੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਕੀਤੀ ਸੀ ਤੇ ਇਸ ਦਾ ਉਦਘਾਟਨ ਯੋਗੀ ਹਰਭਜਨ ਸਿੰਘ ਜੀ ਨੇ ਕੀਤਾ ਸੀ। ਇਸ ਕਾਨਫਰੰਸ ਵਿੱਚ ਵਿਸ਼ਵ ਭਰ ਤੋਂ ਪੰਜਾਬੀ ਲੇਖਕ, ਵਿਦਵਾਨ ਤੇ ਹੋਰ ਪਤਵੰਤੇ ਸ਼ਾਮਲ ਹੋਏ ਸਨ।

ਯੋਗੀ ਹਰਭਜਨ ਸਿੰਘ ਲੰਡਨ ਵਿੱਚ ਸ੍ਰ: ਸੁਰਿੰਦਰ ਸਿੰਘ ਮਨਚੰਦਾ ਬੈਂਕੌਕ ਵਾਲੇ ਦੇ ਪੁੱਤਰ ਦੇ ਵਿਆਹ ਵਿੱਚ ਸ਼ਾਮਲ ਹੋਏ ਸਨ ਅਤੇ ਉਥੇ ਸਤਿਗੁਰੂ ਜਗਜੀਤ ਸਿੰਘ ਜੀ ਵੀ ਸੁਸ਼ੋਭਿਤ ਸਨ।

ਸ੍ਰ: ਹਰਵਿੰਦਰ ਸਿੰਘ ਹੰਸਪਾਲ, ਸਾਬਕਾ ਮੈਂਬਰ ਪਾਰਲੀਮੈਂਟ ਤੇ ਪ੍ਰਧਾਨ, ਪੰਜਾਬ ਕਾਂਗਰਸ ਕਮੇਟੀ, ਵੀ ਯੋਗੀ ਜੀ ਕੋਲ ਗਏ ਸਨ ਅਤੇ ਉਹਨਾਂ ਦੇ ਐਸਪੇਨੋਲਾ ਵਿਖੇ ਹੈੱਡ-ਕੁਆਟਰ ਵਿੱਚ ਇਕ ਹਫਤਾ ਰਹੇ ਸਨ।

ਯੋਗੀ ਜੀ ਜਦੋਂ ਬੈਂਕੌਕ ਗਏ ਤਾਂ ਉਥੋਂ ਦੇ ਨਾਮਧਾਰੀ ਸੰਗਤ ਦੇ ਪ੍ਰਧਾਨ ਦੇ ਘਰ ਵੀ ਰਹੇ ਸਨ ਅਤੇ ਉਥੋਂ ਦੇ ਗੁਰਦੁਆਰੇ ਵੀ ਗਏ ਸਨ। ਅਮਰੀਕਨ ਸਿੱਖਾਂ ਦੇ ਅਤੇ ਲਾੱਸ ਏਂਜਲੱਸ ਅਤੇ ਯੂਰਪੀਨ ਦੇਸ਼ਾਂ ਵਿੱਚ ਰਹਿੰਦੀ ਨਾਮਧਾਰੀ ਸੰਗਤ ਦੇ ਵੀ ਚੰਗੇ ਸੰਬੰਧ ਹਨ ਅਤੇ ਇਹ ਦੋਵੇਂ ਆਪਸ ਵਿੱਚ ਤਾਲ-ਮੇਲ ਵੀ ਰਖਦੇ ਹਨ।

ਯੋਗੀ ਹਰਭਜਨ ਸਿੰਘ ਜੀ ਦੀਆਂ ਅੰਤਮ ਰਸਮਾਂ ਵਿੱਚ ਵੀ



ਨਾਮਧਾਰੀ ਸੰਗਤ ਵਲੋਂ ਪੂਰੀ ਪ੍ਰਤੀਨਿਧੱਤਾ ਕੀਤੀ ਗਈ। ਯੋਗੀ ਜੀ 6 ਅਕਤੂਬਰ ਨੂੰ ਪੂਰੇ ਹੋਏ ਸਨ ਅਤੇ ਉਹਨਾਂ ਦਾ ਅੰਤਮ ਸਸਕਾਰ 10 ਅਕਤੂਬਰ 2004 ਨੂੰ ਹੋਇਆ ਸੀ ਜਿਸ ਵਿਚ ਨਾਮਧਾਰੀ ਦਰਬਾਰ ਵਲੋਂ ਸ੍ਰ: ਸੁਰਿੰਦਰ ਸਿੰਘ ਮਨਚੰਦਾ ਬੈਂਕੌਕ ਵਾਲੇ ਅਤੇ ਉਹਨਾਂ ਦੀ ਧਰਮ ਪਤਨੀ ਸ਼ਾਮਲ ਹੋਏ ਸਨ। ਉਹਨਾਂ ਦਾ ਭੋਗ 23 ਅਕਤੂਬਰ ਨੂੰ ਪਿਆ ਸੀ। ਉਸ ਵਿਚ ਵੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਸ਼ੋਕ ਸੁਨੇਹਾ ਸਰਦਾਰ ਸੁਲੱਖਣ ਸਿੰਘ, ਪ੍ਰਧਾਨ, ਨਾਮਧਾਰੀ ਸੰਗਤ, ਬਰਤਾਨੀਆ, ਲੰਡਨ ਨੇ ਪੜ੍ਹ ਕੇ ਸੁਣਾਇਆ। ਸ੍ਰ: ਜਸਵਿੰਦਰ ਸਿੰਘ ਜਰਮਨੀ ਵਾਲਿਆਂ ਨੇ ਇਸ ਦਾ ਅੰਗਰੇਜ਼ੀ ਵਿੱਚ ਤਰਜਮਾ ਕੀਤਾ।ਇਸ ਮੌਕੇ ਉੱਤੇ ਕਨੇਡਾ ਤੋਂ ਸ੍ਰ: ਮਨਜਿੰਦਰ ਸਿੰਘ ਨਾਮਧਾਰੀ, ਲਾੱਸ ਏਂਜਲੱਸ ਤੋਂ ਸ੍ਰ: ਗੁਰਦੇਵ ਸਿੰਘ ਉਚੇਚੇ ਤੌਰ ਤੇ ਸ਼ਾਮਲ ਹੋਏ ਸਨ। ਮੈਂ ਵੀ ਯੋਗੀ ਭਜਨ ਜੀ ਦੀ ਅੰਤਿਮ ਅਰਦਾਸ ਵਿੱਚ ਸ਼ਾਮਲ ਸਾਂ। ਉਸ ਮੌਕੇ ਤੇ ਇੱਕ ਅਦੁੱਤੀ ਇਕੱਠ ਹੋਇਆ ਸੀ ਜਿਸ ਵਿੱਚ ਵਿਸ਼ਵ ਭਰ ਤੋਂ ਵੱਡੀ ਗਿਣਤੀ ਵਿੱਚ ਅਹਿਮ ਹਸਤੀਆਂ ਪਹੁੰਚੀਆਂ ਹੋਇਆਂ ਸਨ। ਸ਼੍ਰੀ ਅਕਾਲ ਤਖਤ ਦੇ ਜਥੇਦਾਰ ਸਿੰਘ ਸਾਹਿਬ ਗਿਆਨੀ ਜੋਗਿੰਦਰ ਸਿੰਘ ਵੇਦਾਂਤੀ, ਤਖਤ ਸ਼੍ਰੀ ਪਟਨਾ ਸਾਹਿਬ ਦੇ ਜਥੇਦਾਰ ਸਿੰਘ ਸਾਹਿਬ ਇਕਬਾਲ ਸਿੰਘ ਜੀ, ਤਖਤ ਸ਼੍ਰੀ ਕੇਸਗੜ੍ਹ ਆਨੰਦਪੁਰ ਸਾਹਿਬ ਦੇ ਸਿੰਘ ਸਾਹਿਬ ਤਰਲੋਚਨ ਸਿੰਘ ਵੀ ਉਚੇਚੇ ਤੌਰ ਤੇ ਇਸ ਮੌਕੇ ਉੱਤੇ ਪੁਜੇ ਹੋਏ ਸਨ। ਅਮਰੀਕਾ ਦੀਆਂ ਤਕਰੀਬਨ ਸਾਰੀਆਂ ਸਿੱਖ ਸੰਸਥਾਵਾਂ ਦੇ ਨੁਮਾਇੰਦੇ ਵੀ ਉਥੇ ਆਏ ਹੋਏ ਸਨ। ਸਾਰਾ ਦਿਨ ਕੀਰਤਨ ਦਾ ਪ੍ਰਵਾਹ ਚਲਦਾ ਰਿਹਾ। ਇਸ ਮੌਕੇ ਉੱਤੇ ਅਮਰੀਕਾ ਦੇ ਰਾਸ਼ਟਰਪਤੀ ਸ਼੍ਰੀ ਜਾਰਜ ਬੁਸ਼, ਭਾਰਤ ਦੇ ਪ੍ਰਧਾਨ ਮੰਤਰੀ ਡਾ. ਮਨਮੋਹਨ ਸਿੰਘ, ਕਨੇਡਾ ਦੇ ਪ੍ਰਧਾਨ ਮੰਤਰੀ ਸ਼੍ਰੀ ਪਾਲ ਮਾਰਟੀਨ ਅਤੇ ਸੰਯੁਕਤ ਰਾਸ਼ਟਰ ਮਹਾਂਸੰਘ ਦੇ ਸਕੱਤਰ ਜਨਰਲ ਸ਼੍ਰੀ ਕੌਫੀ ਆਨਨ ਦੇ ਸ਼ੋਕ ਸੁਨੇਹੇ ਪੜ੍ਹ ਕੇ ਸੁਣਾਏ ਗਏ।

ਮਰਨਾ ਤਾਂ ਇਕ ਦਿਨ ਸਭ ਨੇ ਹੈ, ਪਰ ਕਬੀਰ ਜੀ ਦਾ ਸੰਦੇਸ਼ ਹੈ:

"ਐਸੀ ਕਰਨੀ ਕਰ ਚਲੋ, ਤੁਮ ਹਸੋ ਜਗ ਰੋਏ।"

-ਸੰਪਰਕ- 9868181133

# ਹੋਲਾ ਮਹੱਲਾ—2023, ਸ੍ਰੀ ਭੈਣੀ ਸਾਹਿਬ
# ਚਿੱਤਰ ਕਲਾ ਪ੍ਰਦਰਸ਼ਨੀ ਦੀਆਂ ਤਸਵੀਰਾਂ










# ਹੋਲਾ ਮਹੱਲਾ—2023, ਸ੍ਰੀ ਭੈਣੀ ਸਾਹਿਬ



ਸ੍ਰੀ ਸਤਿਗੁਰੂ ਉਦੈ ਸਿੰਘ ਜੀ ਤੋਂ 'ਗਿਆਨ ਮਾਰਕੰਤ ਪੰਡਤ ਗੋਪਾਲ ਸਿੰਘ ਯਾਦਗਾਰੀ ਸਨਮਾਨ' ਪ੍ਰਾਪਤ ਕਰਦੇ ਹੋਏ ਸੰਤ ਹਰਭਜਨ ਸਿੰਘ ਜੀ ਖੰਡੂਵਾਲੀਏ।



ਸੂਬਾ ਕਰਤਾਰ ਸਿੰਘ ਜੀ ਹੋਠੀਆਂ ਯਾਦਗਾਰੀ ਸਨਮਾਨ— ਸੂਬਾ ਸ਼ਮਿੰਦਰ ਸਿੰਘ ਜੀ ਸੈਦੋਕੇ।



ਪੰਥ ਰਤਨ ਮਾਸਟਰ ਨਿਹਾਲ ਸਿੰਘ ਯਾਦਗਾਰੀ ਸਨਮਾਨ— ਸੰਤ ਅਜੀਤ ਸਿੰਘ ਜੀ ਲਾਇਲ



ਸੇਵਾ ਸਨਮਾਨ- ਸੰਤ ਅਜੀਤ ਸਿੰਘ ਨਾਮਧਾਰੀ



ਸਤਿਗੁਰੂ ਜੀ ਨੂੰ ਸੰਤ ਬਲਬੀਰ ਸਿੰਘ ਜੀ ਜਪੁਜੀ ਸਾਹਿਬ ਦਾ ਟੀਕਾ ਪੁਸਤਕ ਭੇਂਟ ਕਰਦੇ ਹੋਏ।



ਸਤਿਗੁਰੂ ਜੀ ਨੂੰ ਸ੍ਰ. ਸੁਵਰਨ ਸਿੰਘ ਵਿਰਕ ਦੁਆਰਾ ਸੰਪਾਦਿਤ ਪੁਸਤਕ 'ਵਿਸ਼ਵੇਂਦੂ' ਭੇਂਟ ਕਰਦੇ ਹੋਏ ਵਿਰਕ ਜੀ।




ਸਤਿਗੁਰੂ ਜੀ ਨੂੰ ਵਰਿਆਮ ਦਾ 'ਮਾਰਚ 2023 ਅੰਕ' ਭੇਂਟ ਕਰਦੇ ਹੋਏ ਡਾ. ਰਜਵੰਤ ਕੌਰ, ਨਿਰਜੀਤ ਕੌਰ, ਸ੍ਰ. ਤੇਜਵੰਤ ਸਿੰਘ ਸੱਗੂ ਰਾਣਾ ਅਤੇ ਅਕਸਵੀਰ ਸਿੰਘ ਸੱਗੂ।



ਸਤਿਗੁਰੂ ਜੀ ਤੋਂ ਸਨਮਾਨ ਪ੍ਰਾਪਤ ਕਰਦੇ ਹੋਏ ਪ੍ਰਿੰ. ਸਰਵਨ ਸਿੰਘ ਜੀ।

## ਹੋਲਾ ਮਹੱਲਾ— 2023, ਸ੍ਰੀ ਭੈਣੀ ਸਾਹਿਬ



ਸ੍ਰੀ ਸਤਿਗੁਰੂ ਉਦੈ ਸਿੰਘ ਜੀ
ਹੋਲੇ ਦੇ ਮੇਲੇ ਦੀ ਸੇਵਾ ਕਰਵਾਉਣ ਵਾਲੇ
ਸੂਬਾ ਕਰਤਾਰ ਸਿੰਘ ਹੋਠੀਆਂ ਦੇ
ਪਰਵਾਰ ਨੂੰ ਖੁਸ਼ੀਆਂ ਬਖਸ਼ਦੇ ਹੋਏ।











# ਹੋਲਾ ਮਹੱਲਾ— 2023, ਸ੍ਰੀ ਭੈਣੀ ਸਾਹਿਬ
# ਮੇਲੇ ਦੀ ਸਮਾਪਤੀ ਅਤੇ ਸਮੂਹਿਕ ਅਨੰਦ ਕਾਰਜ


















ਤਸਵੀਰਾਂ ਸੁਰਤ ਪਾਲ ਸਿੰਘ





# ਧਰਮ



–ਲਖਵਿੰਦਰ ਸਿੰਘ ਬਾਜਵਾ

ਧਰਮਾਂ ਖਾਤਰ ਧੱਕਾ ਕਰਨਾ, ਹੁੰਦਾ ਕੰਮ ਹੈਵਾਨਾਂ ਦਾ।
ਧਰਮ ਮਨੁੱਖਤਾ ਹੀ ਤਾਂ ਅਸਲੀ, ਧਰਮ ਹੁੰਦਾ ਇਨਸਾਨਾਂ ਦਾ।

ਨਾਨਕ ਤੇ ਬਾਬਰ ਦੇ ਵਾਲਾ, ਫ਼ਰਕ ਜਿੰਨ੍ਹਾ ਨੇ ਜਾਣ ਲਿਆ।
ਔਰੰਗੇ ਤੇ ਤੇਗ ਬਹਾਦਰ, ਵਿਚਲਾ ਭੇਦ ਪਛਾਣ ਲਿਆ।
ਉਹ ਨਹੀ ਭੁੱਲ ਕੇ ਵੀ ਕਰ ਸੱਕਦੇ, ਮਾਣ ਸੱਤਾ ਦੀਆਂ ਸ਼ਾਨਾਂ ਦਾ।
ਧਰਮ ਮਨੁੱਖਤਾ ਹੀ ਤਾਂ ਅਸਲੀ, ਧਰਮ ਹੁੰਦਾ ਇਨਸਾਨਾਂ ਦਾ।

ਮਾੜਾ ਵੇਖ ਅਜ਼ਾਦੀ ਉਹਦੀ, ਉੱਤੇ ਅੰਕੁਸ਼ ਲਾਈਏ ਨਾ।
ਤਾਕਤ ਹੋਵੇ ਵਿੱਚ ਡੌਲਿਆਂ, ਮਾੜੇ ਤੇ ਅਜਮਾਈਏ ਨਾ।
ਧੱਕੇ ਨਾਲ ਧਰਮ ਮੰਨਵਾਉਣਾ, ਹੁੰਦਾ ਕੰਮ ਸ਼ੈਤਾਨਾਂ ਦਾ।
ਧਰਮ ਮਨੁੱਖਤਾ ਹੀ ਤਾਂ ਅਸਲੀ, ਧਰਮ ਹੁੰਦਾ ਇਨਸਾਨਾਂ ਦਾ।

ਸੋਚੋ ਖਾਂ ਜੇਕਰ ਜੰਮ ਪੈਂਦੇ, ਅਸੀਂ ਦੂਸਰੇ ਧਰਮਾਂ ਵਿੱਚ।
ਫੇਰ ਫ਼ਰਕ ਪੈ ਹੀ ਜਾਣਾ ਸੀ, ਇਹਨਾਂ ਉਹਨਾਂ ਕਰਮਾਂ ਵਿੱਚ।
ਫਿਰ ਕਿਹੜਾ ਮੁੱਲ ਘਟ ਜਾਣਾ ਸੀ, ਬੇਸ਼ਕੀਮਤੀ ਜਾਨਾਂ ਦਾ?
ਧਰਮ ਮਨੁੱਖਤਾ ਹੀ ਤਾਂ ਅਸਲੀ, ਧਰਮ ਹੁੰਦਾ ਇਨਸਾਨਾਂ ਦਾ।

ਜੇਕਰ ਧਰਮ ਆਪਣਾ ਆਪਾਂ, ਸਦਾ ਬਚਾਉਣਾ ਚਾਹੁੰਦੇ ਹਾਂ।
ਫੇਰ ਦੂਸਰੇ ਦੇ ਮਜ਼ਹਬ ਨੂੰ, ਕਿਓਂ ਬਦਲਾਉਣਾ ਚਾਹੁੰਦੇ ਹਾਂ।
ਸਿੱਟਾ ਬੁਰਾ ਹਮੇਸ਼ਾਂ ਨਿਕਲੇ, ਵੱਖਵਾਦੀ ਘਮਸਾਨਾਂ ਦਾ।
ਧਰਮ ਮਨੁੱਖਤਾ ਹੀ ਤਾਂ ਅਸਲੀ, ਧਰਮ ਹੁੰਦਾ ਇਨਸਾਨਾਂ ਦਾ।

ਇੱਕੋ ਰੱਬ ਦੇ ਨਾਂ ਵੱਖ ਧਰਕੇ, ਵੰਡੋ ਨਾ ਵੇ ਲੋਕਾਂ ਨੂੰ।
ਸੂਈਆਂ ਹੁੰਦੀਆਂ ਸੀਣ ਵਾਸਤੇ, ਨਾ ਚੋਭਣ ਲਈ ਨੋਕਾਂ ਨੂੰ।
ਆਪਣੀ ਜਾਤੀ ਦੇ ਸੰਗ ਲੜਨਾ, ਹੁੰਦਾ ਕਾਜ ਸਵਾਨਾਂ ਦਾ।
ਧਰਮ ਮਨੁੱਖਤਾ ਹੀ ਤਾਂ ਅਸਲੀ, ਧਰਮ ਹੁੰਦਾ ਇਨਸਾਨਾਂ ਦਾ।

ਸ਼ਬਦਾਂ ਉੱਤੇ ਕਬਜ਼ਾ ਕਰ ਕੇ, ਸੁਰ ਨੂੰ ਬੇਸੁਰ ਕਰਿਓ ਨਾ।
ਧਰਮਾਂ ਵਿੱਚ ਤਕਰਾਰ ਵਧਾ ਕੇ, ਨਦੀ ਲਹੂ ਦੀ ਤਰਿਓ ਨਾ।
ਧਰਤੀ ਦੇ ਨੇ ਵੈਰੀ , ਲੈਂਦੇ ਕਬਜ਼ਾ ਜੋ ਅਸਮਾਨਾਂ ਦਾ।
ਧਰਮ ਮਨੁੱਖਤਾ ਹੀ ਤਾਂ ਅਸਲੀ, ਧਰਮ ਹੁੰਦਾ ਇਨਸਾਨਾਂ ਦਾ।

ਆਓ ਪੜ੍ਹੀਏ ਬੈਠ ਇੱਕਠੇ, ਧਰਮਾਂ ਦੀ ਪ੍ਰੀਭਾਸ਼ਾ ਨੂੰ।
ਧਰਮ ਅਸੂਲ ਜੀਣ ਦੇ ਚੰਗੇ, ਦੇਣ ਲਗਾਮਾਂ ਭਾਸ਼ਾ ਨੂੰ।
ਜੀਣ ਦਿਓ ਤੇ ਖੁਦ ਜੀਓ, ਕਿਓਂ ਕਤਲ ਕਰੋ ਅਰਮਾਨਾਂ ਦਾ।
ਧਰਮ ਮਨੁੱਖਤਾ ਹੀ ਤਾਂ ਅਸਲੀ, ਧਰਮ ਹੁੰਦਾ ਇਨਸਾਨਾਂ ਦਾ।

ਸ਼ਾਂਤੀ ਅਮਨ ਏਕਤਾ ਹੁੰਦਾ, ਸਾਂਝਾ ਧਰਮ ਲੋਕਾਈ ਦਾ।
ਅੱਗ ਦੇ ਉਤੇ ਪਾਣੀ ਪਾਈਏ, ਤੇਲ ਕਦੇ ਨਹੀ ਪਾਈਦਾ।
ਜ਼ੁਲਮ ਖਿਲਾਫ਼ ਉਠਾਈਏ, ਪਾਈਏ ਰੋਬ੍ਹ ਨਹੀ ਕਿਰਪਾਨਾਂ ਦਾ।
ਧਰਮ ਮਨੁੱਖਤਾ ਹੀ ਤਾਂ ਅਸਲੀ, ਧਰਮ ਹੁੰਦਾ ਇਨਸਾਨਾਂ ਦਾ।

ਧਰਮ ਗ੍ਰੰਥ ਪੜ੍ਹੇ ਨਾ ਕੋਈ, ਪੜ੍ਹੇ ਅਮਲ ਨਾ ਕਰਦਾ ਏ।
ਬੇੜੀ ਨੂੰ ਪਏ ਮੱਥੇ ਟੇਕਣ, ਨਾ ਸਰਿਤਾ ਕੋਈ ਤਰਦਾ ਏ।
ਕਰਮਕਾਂਡ ਦਾ ਕੇਂਦਰ ਕਰ ਲਿਆ, ਕੁੱਲ ਧਰਮੀ ਅਸਥਾਨਾਂ ਦਾ।
ਧਰਮ ਮਨੁੱਖਤਾ ਹੀ ਤਾਂ ਅਸਲੀ, ਧਰਮ ਹੁੰਦਾ ਇਨਸਾਨਾਂ ਦਾ।

ਧਰਮ ਨਹੀ ਨਾਂ ਕਰਮਕਾਂਡ ਦਾ, ਧਰਮ ਹੈ ਨਾਮ ਅਸੂਲਾਂ ਦਾ।
ਹੋਵੇ ਸੱਚ ਧਰਮ ਹੈ, ਨਹੀ ਤੇ ਹੋਏ ਵਿਛਾਉਣਾ ਸੂਲਾਂ ਦਾ।
ਧਰਮ ਨਿਮਰਤਾ ਦੀ ਮਹਿਆਈ, ਤੁੱਮਾਂ ਨਹੀ ਗੁਮਾਨਾਂ ਦਾ।
ਧਰਮ ਮਨੁੱਖਤਾ ਹੀ ਤਾਂ ਅਸਲੀ, ਧਰਮ ਹੁੰਦਾ ਇਨਸਾਨਾਂ ਦਾ।

ਬਚੋ ਬਾਜਵਾ ਉਹਨਾ ਤੋਂ ਜੋ, ਪਲਟ ਤੁਹਾਡੇ ਲੇਖ ਰਹੇ।
ਬਾਲ ਤੁਹਾਡੇ ਹੱਡਾਂ ਨੂੰ ਜੋ, ਰੋਟੀ ਆਪਣੀ ਸੇਕ ਰਹੇ।
ਐਸੇ ਪੰਡਤਾਂ ਤੋਂ ਪੱਲਾ, ਛੁਡਵਾ ਦੇਵੋ ਜਜਮਾਨਾਂ ਦਾ।
ਧਰਮ ਮਨੁੱਖਤਾ ਹੀ ਤਾਂ ਅਸਲੀ, ਧਰਮ ਹੁੰਦਾ ਇਨਸਾਨਾਂ ਦਾ।

ਸੰਪਰਕ– 9416734506

# ਹਾਈ ਕੋਰਟ ਦੀ ਓਟ ਵਿੱਚ, ਪੰਜ ਸਾਲ ਤੋਂ 'ਬੰਦ ਪਏ ਲਿਫ਼ਾਫ਼ਿਆਂ' ਦਾ ਰਹੱਸ, ਸੱਚ ਬਣਕੇ ਕਦੋਂ ਜ਼ਾਹਰ ਹੋਵੇਗਾ ?




ਬੀਰ ਦਵਿੰਦਰ ਸਿੰਘ,
ਸਾਬਕਾ ਡਿਪਟੀ ਸਪੀਕਰ,
ਪੰਜਾਬ ਵਿਧਾਨ ਸਭਾ।


ਪੰਜਾਬ ਵਿੱਚ ਨਸ਼ਿਆਂ ਦੀ ਤ੍ਰਾਸਦੀ ਨੂੰ ਵੇਖਦਿਆਂ ਇੱਕ ਮਿੱਤਰ ਸ਼ਾਇਰ ਦੀ ਨਜ਼ਮ ਦੀਆਂ ਇਹ ਸਤਰਾਂ ਚੇਤੇ ਆ ਗਈਆਂ :

ਕਿਸ ਦੀ ਅਸੀਸ, ਇਸ ਦੇ ਲਈ, ਹੈ ਬਣ ਗਈ ਸਰਾਪ,
ਮੇਰੇ ਹੀ ਘਰ, ਖੁਲ੍ਹਦਾ ਹੈ ਕਿਉਂ, ਹਰ ਦਰ ਮਜ਼ਾਰ ਦਾ ?

ਅੱਜ ਪੰਜਾਬ, ਨਸ਼ੀਲੀਆਂ ਵਸਤੂਆਂ ਦੇ ਅੰਧਾ-ਧੁੰਦ ਸੇਵਨ ਦਾ ਸਰਾਪ ਭੋਗ ਰਿਹਾ ਹੈ। ਘਰਾਂ ਦੇ ਘਰ, ਜਵਾਨ ਪੁੱਤਰਾਂ ਖੁਣੋ ਸੱਖਣੇ ਹੋ ਰਹੇ ਹਨ। ਬੇਵੱਸ ਮਾਪਿਆਂ ਦੇ ਰੁਦਨ ਵੇਖੇ ਤੇ ਦੁੱਖੜੇ ਸੁਣੇ ਨਹੀਂ ਜਾਂਦੇ। ਨਸ਼ਿਆਂ ਦੇ ਦੈਂਤ ਤੋਂ ਡਰਦੇ ਮਾਪੇ, ਆਪਣੇ ਜਵਾਨ ਪੁੱਤਰਾਂ ਨੂੰ ਹਰ ਹੀਲੇ ਬਚਾ ਕੇ, ਆਪਣੀਆਂ ਜ਼ਮੀਨਾਂ ਤੇ ਘਰ-ਬਾਰ ਵੇਚ ਕੇ, ਏਜੰਟਾਂ ਦੇ ਰਾਹੀਂ ਬਾਹਰਲੇ ਦੇਸ਼ਾਂ ਵਿੱਚ ਮਜ਼ਦੂਰੀਆਂ ਕਰਨ ਲਈ ਭੇਜ ਰਹੇ ਹਨ। ਏਜੰਟਾਂ ਦੀ ਬੇਈਮਾਨੀ ਤੇ ਅੰਨ੍ਹੀ ਲੁੱਟ ਵੀ ਆਪਣੇ-ਆਪ ਵਿੱਚ, ਵੱਡੀ ਪੱਧਰ ਤੇ ਪਸਰਿਆ, ਇੱਕ ਅਪਰਾਧਿਕ ਪਸਾਰਾ ਹੈ, ਜੋ ਨਸ਼ਿਆਂ ਵਾਂਗ ਹੀ ਪੰਜਾਬ ਦੇ ਅਣਗਿਣਤ ਪਰਿਵਾਰਾਂ ਦੀ, ਬਰਬਾਦੀ ਲਈ ਜ਼ਿੰਮੇਵਾਰ ਹੈ।

ਪੰਜਾਬ ਵਿੱਚ ਨਸ਼ਿਆਂ ਦੇ ਕਾਰੋਬਾਰ ਦਾ ਅਕਾਰ , ਇੱਕ ਅੰਦਾਜ਼ੇ ਅਨੁਸਾਰ 7500 ਕਰੋੜ ਰੁਪਏ ਤੋਂ ਵੀ ਵੱਧ ਹੈ। ਭਾਰਤ ਵਿਚੱ ਜੋ ਵਰਜਿਤ ਤੇ ਅਯੋਗ ਨਸ਼ੀਲੀਆ ਵਸਤਾਂ ਦੀ ਬਰਾਮਦਗੀ ਹੋ ਰਹੀ ਹੈ, ਉਸ ਵਿੱਚ 60 ਫ਼ੀਸਦੀ ਕੇਵਲ ਪੰਜਾਬ ਵਿੱਚੋਂ ਬਰਾਮਦ ਹੋ ਰਹੇ ਹਨ। ਇਕ ਖੋਜ ਅਧਿਐਨ ਅਨੁਸਾਰ ਪੰਜਾਬ ਵਿੱਚ ਤਕਰੀਬਨ 30 ਲੱਖ ਨੌਜਵਾਨ ਨਸ਼ਿਆਂ ਦੀ ਲੱਤ ਦਾ ਸ਼ਿਕਾਰ ਹਨ ਅਤੇ ਇਨ੍ਹਾਂ ਦੀ ਔਸਤਨ ਉਮਰ 15 ਸਾਲ ਤੋਂ 35 ਸਾਲ ਦੇ ਦਰਮਿਆਨ ਹੈ ਅਤੇ ਇਹ ਪੰਜਾਬ ਦੀ ਕੁੱਲ ਅਬਾਦੀ ਦਾ 15.4 ਫ਼ੀਸਦੀ ਬਣਦਾ ਹੈ ਜੋ ਕਿ ਵੱਡੀ ਚਿੰਤਾ ਦਾ ਵਿਸ਼ਾ ਹੈ।

ਪੰਜਾਬ ਦੇ ਆਮ ਲੋਕਾਂ ਦੇ ਮਨਾਂ ਵਿੱਚ, ਇਹ ਧਾਰਨਾ ਘਰ ਕਰ ਚੁੱਕੀ ਹੈ ਕਿ ਨਸ਼ਿਆਂ ਦੀ ਤਜਾਰਤ ਦੀ ਪੁਸ਼ਤ-ਪਨਾਹੀ ਕਰਨ ਵਾਲੇ, ਕੁੱਝ ਵੱਡੇ ਰਾਜਨੀਤਕ ਆਗੂ ਤੇ ਪੰਜਾਬ ਪੁਲਿਸ ਦੇ ਕੁੱਝ ਉੱਚ ਅਧਿਕਾਰੀ ਹਨ, ਜੋ ਨਸ਼ਿਆਂ ਦੇ ਕਾਰੋਬਾਰ ਵਿੱਚ ਸਿੱਧੇ ਜਾਂ ਅਸਿੱਧੇ ਤੌਰ ਤੇ ਸ਼ਾਮਲ ਹਨ।ਇਨ੍ਹਾਂ 'ਕਾਲੀਆਂ ਭੇਡਾਂ' ਦੇ ਗਿਰੋਹ ਦੇ ਚਿਹਰੇ ਬੇਨਕਾਬ ਕਰਨ ਦੇ ਮਨਸ਼ੇ ਨਾਲ, ਮਾਨ ਯੋਗ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਦੀ ਦੇਖ-ਰੇਖ ਵਿੱਚ, ਪੰਜਾਬ ਪੁਲਿਸ ਦੇ ਉੱਚ ਅਧਿਕਾਰੀਆਂ ਤੇ ਅਧਾਰਿਤ, ਵਿਸ਼ੇਸ਼ ਜਾਂਚ ਟੀਮਾਂ ਗਠਿਤ ਕੀਤੀਆਂ ਗਈਆਂ ਸਨ, ਜਿਨ੍ਹਾਂ ਨੇ ਇਸ ਮਾਮਲੇ ਦੀ ਬਰੀਕੀ ਨਾਲ ਜਾਂਚ ਕਰਕੇ, ਆਪਣੀ ਜਾਂਚ-ਰਿਪੋਰਟ ਸੀਲ-ਬੰਦ ਲਿਫ਼ਾਫ਼ਿਆਂ ਵਿੱਚ, ਲਗਪਗ ਪੰਜ ਸਾਲ ਪਹਿਲਾਂ, ਪੰਜਾਬ ਤੇ ਹਰਿਆਣਾ ਹਾਈ ਕੋਰਟ ਵਿੱਚ ਪੇਸ਼ ਕਰ ਦਿੱਤੀ ਸੀ।ਹੁਣ ਪੰਜ ਵਰ੍ਹੇ ਬੀਤ ਗਏ ਹਨ, ਪੰਜਾਬ ਦਾ ਆਵਾਮ ਇਨ੍ਹਾਂ 'ਬੰਦ-ਲਿਫ਼ਾਫ਼ਿਆਂ' ਦਾ ਕੱਚ-ਸੱਚ ਜਾਨਣਾ ਚਾਹੁੰਦਾ ਹੈ।ਲੋਕ ਹੈਰਾਨ ਹਨ ਕਿ ਆਖਿਰ ਇਨ੍ਹਾਂ ਲਿਫ਼ਾਫ਼ਿਆਂ ਵਿੱਚ ਅਜਿਹਾ ਕਿਹੜਾ ਭੇਦ ਹੈ, ਜਿਸ ਨੂੰ ਛੁਪਾ ਕੇ, ਇੱਕ ਵੱਡੇ ਅਪਰਾਧਿਕ ਤਾਣੇਬਾਣੇ ਦਾ ਬਚਾਅ ਕੀਤਾ ਜਾ ਰਿਹਾ ਹੈ ? ਕੀ ਪੰਜਾਬ ਦੇ ਆਵਾਮ ਨੂੰ ਇਹ ਹੱਕ ਨਹੀਂ ਕਿ ਉਹ ਜਾਣ ਸਕਣ ਕਿ ਪੰਜਾਬ ਦੇ ਉਹ ਕਿਹੜੇ ਸਿਆਸਤਦਾਨ, ਵੱਡੇ ਨੌਕਰਸ਼ਾਹ ਤੇ ਪੁਲਿਸ ਅਫ਼ਸਰ ਹਨ ਜੋ, ਜੋ ਖਾਕੀ ਵਰਦੀਆਂ ਤੇ ਸਿਆਸਤ ਦੇ ਮਖੌਟੇ ਪਹਿਨ ਕੇ, ਆਪਣੇ ਨਿਜੀ ਸਵਾਰਥਾਂ ਤੇ ਲਾਲਚਾਂ ਦੀ ਲਾਲਸਾ ਵਿੱਚ, ਨਸ਼ਿਆਂ ਦੇ 'ਅਜਗਰ' ਬਣ ਕੇ, ਪੰਜਾਬ ਦੀ ਜਵਾਨੀ ਨੂੰ ਨਿਗਲ ਗਏ ਹਨ।

ਪੰਜਾਬ ਦੇ ਲੋਕ ਤਾਂ ਇਹ ਗੱਲ ਮੰਨੀਂ ਬੈਠੇ ਹਨ ਕਿ ਵਿਸ਼ੇਸ਼ ਜਾਂਚ ਟੀਮਾਂ ਵੱਲੋਂ, ਹਾਈ-ਕੋਰਟ ਵਿੱਚ ਪੇਸ਼ ਕੀਤੇ ਗਏ, ਸੀਲ-ਬੰਦ ਲਿਫ਼ਾਫ਼ਿਆਂ ਵਿੱਚ ਇਨ੍ਹਾਂ 'ਅਜਗਰਾਂ' ਦੇ ਨਾਵਾਂ ਦਾ ਉਲੇਖ ਹੈ ਅਤੇ ਉਨ੍ਹਾਂ ਵੱਲੋਂ ਪੰਜਾਬ ਵਿੱਚ, ਡਰੱਗ ਦੇ ਨਜਾਇਜ਼ ਕਾਰੋਬਾਰ ਦੇ ਪੁੰਗਰਨ ਤੇ ਪਸਰਨ ਵਿੱਚ ਨਿਭਾਈ ਗਈ ਭੂਮਿਕਾ ਦਾ ਬਿਓਰਾ ਵੀ ਵੇਰਵਿਆਂ ਸਾਹਿਤ ਮੌਜੂਦ ਹੈ।

ਹੁਣ ਲੋਕ ਮਨਾਂ ਵਿੱਚ ਵੱਡੀ ਚਿੰਤਾ ਵਾਲਾ ਸਵਾਲ ਇਹ ਹੈ ਕਿ ਆਖਿਰ ਉੱਚ ਅਦਾਲਤਾਂ ਦੀ ਦੇਖ-ਰੇਖ ਵਿੱਚ ਗਠਿਤ , ਇਨ੍ਹਾਂ ਵਿਸ਼ੇਸ਼ ਜਾਂਚ ਟੀਮਾਂ ਅਤੇ ਉਨ੍ਹਾਂ ਵੱਲੋਂ, ਨਸ਼ਿਆਂ ਦੇ ਅਪਰਾਧਿਕ ਕਾਰੋਬਾਰਾਂ ਨਾਲ ਜੁੜੇ ਹਰ ਪਹਿਲੂ ਦੀ ਬਰੀਕੀ ਨਾਲ ਕੀਤੀ ਗਈ, ਛਾਣਬੀਣ ਤੇ ਨਿਤਾਰਿਆਂ ਦੇ ਵੇਰਵੇ, ਪਿਛਲੇ ਪੰਜ ਸਾਲਾਂ ਤੋਂ 'ਸੀਲ ਬੰਦ ਲਿਫ਼ਾਫ਼ਿਆਂ' ਵਿੱਚ ਹੀ ਬੰਦ ਕਿਉਂ ਹਨ ? ਇਨ੍ਹਾਂ ਵੇਰਵਿਆਂ ਨੂੰ ਜਨਤਕ ਕਿਉਂ ਨਹੀਂ ਕੀਤਾ ਜਾ ਰਿਹਾ ? ਇਸ ਉੱਚ ਪੱਧਰੀ ਜਾਂਚ ਦੇ ਵਿਵਰਨ ਨੂੰ ਬੰਦ ਲਿਫ਼ਾਫ਼ਿਆਂ ਵਿੱਚ, ਪੰਜ ਵਰ੍ਹਿਆਂ

ਲਈ ਹਾਈ ਕੋਰਟ ਵਿੱਚ ਮਹਿਫ਼ੂਜ਼ ਰੱਖਣ ਦੇ ਖ਼ੁਫ਼ੀਆ ਮਨਸੂਬੇ ਆਖਿਰ ਕੀ ਹਨ ? ਇਨਸਾਫ਼ ਦੀ ਓਟ ਵਿੱਚ , ਤਥਾ-ਕਥਿਤ ਗੁਨਾਹਗਾਰਾਂ ਨੂੰ ਅਣਮਿਥੇ ਸਮੇਂ ਲਈ ਪਨਾਹ ਦੇਣ ਦਾ ਮਕਸਦ ਕੀ ਹੈ ?ਜੇ ਜਾਂਚ ਦਾ ਹਰ ਪਹਿਲੂ, ਬੰਦ ਲਿਫ਼ਾਫ਼ਿਆਂ ਵਿੱਚ, ਅਣਮਿਥੇ ਸਮੇਂ ਲਈ ਸੁਰੱਖਿਅਤ ਹੀ ਰਹਿਣਾ ਹੈ, ਤਾਂ ਫੇਰ ਇਸ ਜਾਂਚ ਦੀ ਲੋਕ-ਹਿਤ ਲਈ ਕੀ ਉਪਯੋਗਤਾ ਤੇ ਮਹੱਤਤਾ ਹੈ ? ਸਵਾਲ ਇਹ ਵੀ ਹੈ, ਕਿ ਇਨਸਾਫ਼ ਦੀ ਓਟ ਵਿੱਚ ਧੂੜ ਚੱਟ ਰਹੇ ਬੰਦ ਲਿਫ਼ਾਫ਼ਿਆਂ ਕਾਰਨ, ਲੰਬੇ ਸਮੇਂ ਤੋਂ ਠੱਪ ਪਈ ਕਾਨੂੰਨੀ ਪਰਿਕਿਰਿਆ ਦੇ ਮੁੱਖ ਲਾਭ-ਪਾਤਰੀ ਕੌਣ ਹਨ ?

ਇਹ ਉਹ ਸਵਾਲ ਹਨ ਜੋ ਇਨਸਾਫ਼ ਦੇ ਮੰਦਰਾਂ ਦੀਆਂ ਫਸੀਲਾਂ ਤੇ ਚਮਗਿੱਦੜਾਂ ਵਾਂਗ ਪੁੱਠੇ ਲਟਕ ਰਹੇ ਹਨ।ਇਨ੍ਹਾਂ ਸਾਰੇ ਸਵਾਲਾਂ ਦੇ ਜਵਾਬ, ਦੇਸ਼ ਦੇ ਨਿਆਂ ਸ਼ਾਸਤਰ, ਨਿਆਂ ਵਿਵਸਥਾ ਤੇ ਕਨੂੰਨਦਾਨ ਦਾਨਿਸ਼ਵਰਾਂ ਪਾਸੋਂ ਪੁੱਛਣੇ ਬਣਦੇ ਹਨ ਤੇ ਇਨ੍ਹਾਂ ਸਾਰੇ ਉਲਝੇ ਸਵਾਲਾਂ ਦੇ ਜਵਾਬ, ਉਨ੍ਹਾਂ ਵੱਲੋਂ ਬੜੀ ਸਪੱਸ਼ਟਤਾ ਤੇ ਇਮਾਨਦਾਰੀ ਨਾਲ ਦੇਣੇ ਬਣਦੇ ਹਨ।

ਇੰਗਲੈਂਡ ਦੇ ਇੱਕ ਪੂਰਵ ਪ੍ਰਧਾਨ ਮੰਤਰੀ ਵਿਲੀਅਮ ਏਡਵਰਡ ਗਲੇਡਸਟੋਨ ਨੇ ਇਕ ਵਾਰੀ ਇਸ ਕਹਾਵਤ ਦਾ ਹਵਾਲਾ ਦਿੰਦਿਆਂ ਕਿ "ਜੇ ਇਨਸਾਫ਼ ਪ੍ਰਾਪਤ ਕਰਨ ਵਿੱਚ ਦੇਰੀ ਹੁੰਦੀ ਹੈ ਤਾਂ ਸਮਝ ਲਵੋ ਕਿ ਇਨਸਾਫ਼ ਦੀ ਤਵੱਕੋ ਰੱਖਣ ਵਾਲਾ ਵਿਅਕਤੀ, ਇਨਸਾਫ਼ ਤੋਂ ਵਾਂਝਾ ਹੋ ਗਿਆ ਹੈ" । ਵਿਲੀਅਮ ਏਡਵਰਡ ਨੇ ਕਿਹਾ ਸੀ, ਕਿ ਜੇ ਇੱਕ ਨਿਸ਼ਚਿਤ ਸਮੇਂ ਵਿੱਚ ਨਿਆਂ ਨਹੀਂ ਮਿਲਦਾ, ਫੇਰ ਭਾਵੇਂ ਦੇਰੀ ਨਾਲ ਨਿਆਂ ਮਿਲ ਵੀ ਜਾਵੇ, ਪਰ ਇਨਸਾਫ਼ ਦੇ ਤਕਾਜ਼ਿਆਂ ਵਿੱਚ, ਇਸ ਨੂੰ ਨਿਆਂ ਨਹੀਂ ਕਿਹਾ ਜਾ ਸਕਦਾ"। ਨਿਆਂ ਦੇਣ ਵਿੱਚ ਹੱਦੋਂ ਵੱਧ ਦੇਰੀ ਕਰਨੀ ਵੀ, ਆਵਾਮ ਦੇ ਕਾਨੂੰਨੀ ਅਧਿਕਾਰਾਂ ਤੇ ਡਾਕਾ ਮਾਰਨ ਦੇ ਬਰਾਬਰ ਹੈ।ਕੀ ਇਹ ਦੇਸ਼ ਦੇ ਆਮ ਸ਼ਹਿਰੀਆਂ ਨੂੰ, ਸੰਵਿਧਾਨ ਵੱਲੋਂ ਮਨਸੂਬ, ਨਿਆਂ ਦੇ ਅਧਿਕਾਰਾਂ ਪ੍ਰਤੀ, ਅਦਾਲਤਾਂ ਵੱਲੋਂ ਦਿਖਾਇਆ ਗਿਆ ਅਨਾਦਰ ਨਹੀਂ ? ਕੀ ਇਸ ਬੇਇਨਸਾਫ਼ੀ ਵਿਰੁੱਧ, ਕਿਸੇ ਵੀ ਪੱਧਰ ਤੇ ਕੋਈ ਆਵਾਜ਼, ਨਹੀਂ ਉਠਾਈ ਜਾ ਸਕਦੀ ? ਇਹ ਕੇਹੀ ਅਜੀਬੋ-ਗਰੀਬ ਸਥਿਤੀ ਹੈ ਕਿ ਦੇਸ਼ ਦਾ ਮੁਨਸਫ, ਅਪਰਾਧੀਆਂ ਪ੍ਰਤੀ ਲਚਕੀਲਾ ਤੇ ਇਨਸਾਫ਼ ਦੀ ਆਵਾਜ਼ ਬੁਲੰਦ ਕਰਨ ਵਾਲਿਆਂ ਪ੍ਰਤੀ ਹਠੀਲਾ ਰਵੱਈਆ ਰੱਖਦੇ ਹਨ ? ਕੀ ਦੇਸ਼ ਦੀ ਸਮੁੱਚੀ ਨਿਆਇਕ ਵਿਵਸਥਾ ਦੀ ਵੀ ਕੋਈ ਜਵਾਬਦੇਹੀ ਨਿਸ਼ਚਿੱਤ ਕਰਨੀ ਬਣਦੀ ਹੈ ਜਾਂ ਨਹੀਂ ?

ਜਾਂ ਫੇਰ ਮਲਿਕਜ਼ਾਦਾ ਮਨਜ਼ੂਰ ਅਹਿਮਦ ਦੇ ਇਸ ਸ਼ੇਅਰ ਵਿੱਚ ਬਿਆਨ ਕੀਤੀ ਬੇਬਸੀ ਨੂੰ ਆਪਣੀ ਤਕਦੀਰ ਮੰਨਣਾ ਪਵੇਗਾ;

"ਵਹੀ ਕਾਤਿਲ, ਵਹੀ ਸ਼ਾਹਿਦ, ਵਹੀ ਮੁਨਸਿਫ਼ ਠਹਿਰੇ,
ਅਕਰਵਾਂ ਮੇਰੇ ਕਰੇਂ, ਕਤਲ ਕਾ ਦਾਅਵਾ ਕਿਸ ਪਰ? "

ਇਹ ਠੀਕ ਹੈ ਕਿ ਬਹੁਚਰਚਿਤ ਸੇਵਾ-ਮੁਕਤ ਡੀ ਐਸ ਪੀ, ਬਲਵਿੰਦਰ ਸਿੰਘ ਸੇਖੋਂ ਨੂੰ ਅਦਾਲਤ ਦੀ ਮਾਣਹਾਨੀ ਕਰਨ ਦੇ ਕੇਸ ਵਿੱਚ ਅਦਾਲਤ ਦੇ ਹੁਕਮਾਂ ਤੇ ਕੈਦ ਕਰ ਦਿੱਤਾ ਗਿਆ ਹੈ। ਮੰਨਿਆਂ ਕਿ ਉਸਦੀ ਸ਼ਬਦਾਵਲੀ ਤੇ ਜ਼ੁਬਾਨ ਕੁਰੱਖਤ ਸੀ, ਉਸਦੇ ਇਜ਼ਹਾਰ ਤਲਖ਼ ਸਨ ਪਰ ਉਸਦੇ ਤਰਕ ਤਾਂ ਗ਼ੈਰਵਾਜਿਬ ਨਹੀਂ ਸਨ, ਉਸਦੀ ਗੁਹਾਰ ਤਾਂ ਏਹੋ ਸੀ ਕਿ ਪੰਜ ਸਾਲ ਤੋਂ ਬੰਦ ਲਿਫ਼ਾਫ਼ਿਆਂ ਵਿੱਚ ਸੁਰੱਖਿਅਤ ਪਈਆਂ ਡਰੱਗ-ਰਿਪੋਰਟਾਂ ਨੂੰ ਜਨਤਕ ਕਿਉਂ ਨਹੀਂ ਕੀਤਾ ਜਾ ਰਿਹਾ ? ਪੰਜਾਬ ਦੀ ਜਵਾਨੀ ਮਰ ਰਹੀ ਹੈ, ਘਰ ਘਰ ਵੈਣ ਪੈ ਰਹੇ ਹਨ, ਪੰਜਾਬ ਉੱਜੜ ਰਿਹਾ ਹੈ, ਇਹ ਸਾਰਾ ਕੁੱਝ ਇਨਸਾਫ਼ ਦੀ ਅੱਖ ਨੂੰ ਨਜ਼ਰ ਕਿਉਂ ਨਹੀਂ ਆ ਰਿਹਾ ? ਕੀ ਅਦਾਲਤਾਂ ਦੀ ਓਟ ਵਿੱਚ ਪਏ 'ਮੋਹਰ ਬੰਦ ਲਿਫ਼ਾਫ਼ੇ' ਡਰੱਗ-ਲੌਰਡਜ਼ ਦੀ ਤਰਫ਼ਦਾਰੀ ਨਹੀਂ ਕਰ ਰਹੇ ? ਹੁਣ ਜਦੋਂ ਵਕਤ ਦੀ ਸਰਕਾਰ ਅਤੇ ਮੁਕੱਦਮੇਂ ਦੀ ਪੈਰਵੀ ਕਰਨ ਵਾਲੀਆਂ ਏਜੰਸੀਆਂ ਨੂੰ ਇਨ੍ਹਾਂ 'ਬੰਦ ਲਿਫ਼ਾਫ਼ਿਆਂ' ਨੂੰ ਖੋਲ੍ਹਣ ਤੇ ਕੋਈ ਇਤਰਾਜ਼ ਨਹੀਂ, ਫੇਰ ਮਾਨ ਯੋਗ ਹਾਈ-ਕੋਰਟ ਇਸ ਮਾਮਲੇ ਵਿੱਚ ਅੜਿੱਕੇ ਕਿਉਂ ਡਾਹ ਰਹੀ ਹੈ ?

ਫ਼ੈਜ਼ ਅਹਿਮਦ ਫ਼ੈਜ਼ ਸਾਹਿਬ ਦਾ ਇੱਕ ਸ਼ੇਅਰ, ਇਸ ਸਥਿੱਤੀ ਨੂੰ ਖੂਬ ਬਿਆਨ ਕਰਦਾ ਹੈ;

"ਬੇਦਮ ਹੁਏ ਬੀਮਾਰ, ਦਵਾ ਕਿਉਂ ਨਹੀਂ ਦੇਤੇ,
ਤੁਮ ਅੱਛੇ ਮਸੀਹਾ ਹੋ ਸ਼ਿਫ਼ਾ ਕਿਉਂ ਨਹੀਂ ਦੇਤੇ
ਮਿਟ ਜਾਏਗੀ ਮਖ਼ਲੂਕ ਤੋ ਇਨਸਾਫ਼ ਕਰੋਗੇ,
ਮੁਨਸਿਫ਼ ਹੋ ਤੋ ਅਬ ਹਸ਼ਰ ਉਠਾ ਕਿਉਂ ਨਹੀਂ ਦੇਤੇ"

ਮੈਂ ਇਹ ਗੱਲ ਗਹਿਰੀ ਪੀੜਾ ਨਾਲ ਲਿਖ ਰਿਹਾ ਹਾਂ ਕਿ ਵੱਡੇ ਤੋਂ ਵੱਡੇ, ਲਗਪਗ ਹਰ ਅਪਰਾਧੀ ਨੂੰ, ਭਾਵੇਂ ਉਹ ਆਰਥਿਕ ਅਪਰਾਧੀ ਹੋਵੇ ਜਾਂ ਕਿਸੇ ਨਿਆਂ ਪਰਿਕਿਰਿਆਂ ਵਿੱਚ ਅਪਰਾਧਿਕ ਖ਼ਲਲ ਪਾਉਣ ਦਾ ਅਪਰਾਧੀ ਹੋਵੇ ਜਾਂ ਵੱਡੇ ਜੁਰਮਾਂ ਨੂੰ ਪਨਾਹ ਦੇਣ ਵਾਲਾ ਕੋਈ ਧਨਾਢ ਸਰਗੁਣਾ ਹੋਵੇ ਜਾਂ ਫੇਰ ਦੇਸ਼ ਦੇ ਮਾਸੂਮ ਅਵਾਮ ਦੀਆਂ ਕੀਮਤੀ ਜਿੰਦੜੀਆਂ ਨਾਲ ਖਿਲਵਾੜ ਕਰਨ ਵਾਲਾ ਕੋਈ ਡਰੱਗ ਮਾਫ਼ੀਏ ਦਾ ਡਾਨ ਹੋਵੇ, ਇਨ੍ਹਾਂ ਸਾਰਿਆਂ ਨੂੰ ਕਿਸੇ ਨਾ ਕਿਸੇ ਪੜਾਅ ਤੇ ਅਦਾਲਤਾਂ ਵੱਲੋਂ ਰਾਹਤ ਜ਼ਰੂਰ ਨਸੀਬ ਹੋ ਜਾਂਦੀ ਹੈ, ਪਰ ਲੋਕ ਹੱਕਾਂ ਲਈ ਲੜਨ ਵਾਲੇ, ਹੱਕ ਤੇ ਸੱਚ ਦੀ ਆਵਾਜ਼ ਬਨਣ ਵਾਲੇ ਲੋਕ, ਇਨਸਾਫ਼ ਦੀ ਉਡੀਕ ਵਿੱਚ ਜੇਲ੍ਹਾਂ ਵਿੱਚ ਹੀ ਦਮ

ਤੋੜ ਜਾਂਦੇ ਹਨ।

ਦੇਸ਼ ਦੀ ਅਦਲੀਆ ਦੇ 'ਅਪਰਾਧ ਜਗਤ' ਪ੍ਰਤੀ ਲਚਕੀਲੇ ਰਵੱਈਏ ਕਾਰਨ ਲੋਕ ਤੰਗ ਅਤੇ ਪਰੇਸ਼ਾਨ ਹਨ, ਤੰਗ ਆਏ ਲੋਕ, ਕਿਸੇ ਵੱਡੇ ਅਵਾਮੀ ਇਨਕਲਾਬ ਨੂੰ ਜਨਮ ਦੇਣ ਦੀ ਕੁਵੱਤ ਰਖਦੇ ਹਨ। ਖੌਫ਼ਜ਼ਦਾ ਆਵਾਮ ਦੀ ਖਮੋਸ਼ੀ, ਸਮੇਂ ਦੀ ਕੁੱਖ ਵਿੱਚ ਪਲ ਰਹੇ ਜਲਜਲੇ ਦੀ ਪੇਸ਼ੀਨਗੋਈ ਹੀ ਤਾਂ ਹੈ।

ਕਾਸ਼ ! ਦੇਸ਼ ਦਾ ਹਾਕਮ ਵਰਗ ਤੇ ਇਨਸਾਫ਼ ਦੇ ਸਰਬਰਾਹ, ਕੰਧ ਤੇ ਲਿਖਿਆ ਵਕਤ ਰਹਿੰਦੇ ਪੜ੍ਹ ਲੈਣ ਤੇ ਦੇਸ਼ ਦੀ ਨਿਆਂ ਵਿਵਸਥਾ ਵਿੱਚ 'ਇਨਸਾਫ਼ ਦੇ ਤਰਾਜ਼ੂਆਂ' ਨਾਲ ਚਿਪਕੇ ਪਾਸਕੂਆਂ ਦੀ ਪਹਿਚਾਣ ਕਰਨ ਤੇ ਉਨ੍ਹਾਂ ਨੂੰ ਇਨਸਾਫ਼ ਦੇ ਕਟਹਿਰੇ ਵਿੱਚ ਖੜ੍ਹੇ ਕਰਕੇ, ਦੰਡਿਤ ਕਰਨ ਦੀ ਹਿੰਮਤ ਦਿਖਾਉਣ , ਤਦ ਹੀ ਦੇਸ਼ ਵਾਸੀਆਂ ਦਾ, ਦੇਸ਼ ਦੀ ਨਿਆਂ ਪ੍ਰਣਾਲੀ ਵਿੱਚ ਡੋਲ ਰਹੇ ਵਿਸ਼ਵਾਸ ਨੂੰ ਕੋਈ ਢਾਰਸ ਮਿਲ ਸਕੇਗੀ।

ਸ਼ਾਲਾ ! ਪੰਜਾਬ ਦੇ ਨੌਜਵਾਨ ਬੱਚਿਆਂ ਦੇ ਬਲਦੇ ਸਿਵਿਆਂ ਦੇ ਸੇਕ ਵਿੱਚ ਕੂਕਦੀਆਂ ਮਾਵਾਂ ਦੇ ਵੈਣ, ਪੰਜਾਬ ਦੀ ਹਾਈ-ਕੋਰਟ ਦੀ ਕਿਸੇ ਫਸੀਲ ਦੇ ਝਰੋਖੇ ਰਾਹੀਂ, ਇਨਸਾਫ਼ ਦੇ ਕੰਨਾਂ ਤੱਕ ਅੱਪੜ ਕੇ, ਬੰਦ ਲਿਫ਼ਾਫ਼ਿਆਂ ਦੇ ਖੁਲ੍ਹਣ ਦਾ ਸਬੱਬ ਬਣ ਸਕਣ ਤੇ ਪੰਜਾਬ ਦੀ ਜਵਾਨੀ ਦਾ ਘਾਣ ਕਰਨ ਵਾਲੇ ਬਦਨਾਮ ਤੇ ਮਨਹੂਸ ਚਿਹਰਿਆਂ ਤੋਂ ਪਰਦਾ ਉੱਠ ਸਕੇ।

ਸੰਪਰਕ : 98140-33362

# ਹਿਮਾਚਲ ਦੀਆਂ ਔਰਤਾਂ ਮਿਹਨਤੀ ਹਨ।



ਹਿਮਾਚਲ ਮੈਂ ਬਹੁਤ ਵਾਰੀ ਗਿਆ ਹਾਂ। ਪਰ ਕਦੀ ਇਹ ਮਹਿਸੂਸ ਨਹੀਂ ਸੀ ਕੀਤਾ ਕਿ ਹਿਮਾਚਲ ਦੀਆਂ ਔਰਤਾਂ ਪੰਜਾਬ ਦੀਆਂ ਔਰਤਾਂ ਨਾਲੋਂ ਬਹੁਤੀਆਂ ਮਿਹਨਤੀ ਹਨ। ਪੜ੍ਹੀਆਂ ਲਿਖੀਆਂ ਵੀ ਤੇ ਮਿਹਨਤੀ ਵੀ ਹਨ। ਪੰਜਾਬ ਦੀ ਨਵੀਂ ਪੀੜ੍ਹੀ ਦੀਆਂ ਕੁੜੀਆਂ ਪੜ੍ਹ ਲਿਖ ਜਰੂਰ ਗਈਆਂ ਹਨ ਪਰ ਘਰੇਲੂ ਕੰਮ ਕਰਨਾ ਨਹੀਂ ਜਾਣਦੀਆਂ।

ਇਸ ਵਾਰ ਜਦੋਂ ਮੈਂ ਬਰੋਟ ਵੈਲੀ ਵੇਖਣ ਵਾਸਤੇ ਗਿਆ ਤਾਂ ਮਹਿਸੂਸ ਕੀਤਾ ਜਾਂ ਹੋਇਆ- ਇਕ ਬਜੁਰਗ ਔਰਤ ਤੇ ਇਕ ਜਵਾਨ ਔਰਤ ਖੇਤਾਂ ਵਿੱਚੋਂ ਪਸ਼ੂਆਂ ਲਈ ਚਾਰਾ ਕੱਟ ਕੇ ਲੈ ਕੇ ਘਰ ਨੂੰ ਵਾਪਸ ਜਾ ਰਹੀਆਂ ਸਨ। ਉਹਨਾਂ ਨੂੰ ਵੇਖ ਕੇ ਮੈਂ ਉਹਨਾਂ ਦੀ ਫੋਟੋ ਖਿੱਚਣੀ ਪਸੰਦ ਕੀਤੀ। ਉਹਨਾਂ ਨੂੰ ਪੁੱਛ ਕੇ ਉਹਨਾਂ ਦੀ ਫੋਟੋ ਖਿੱਚੀ। ਉਹਨਾਂ ਕੋਈ ਇਤਰਾਜ ਨਹੀਂ ਸੀ ਕੀਤਾ।



ਉਹਨਾਂ ਵਿੱਚੋਂ ਬਜੁਰਗ ਸੱਸ ਸੀ ਤੇ ਜਵਾਨ ਨੂੰਹ ਸੀ। ਉਸ ਬਜੁਰਗ ਔਰਤ ਨੇ ਦੱਸਿਆ ਇਹ ਮੇਰੀ ਨੂੰਹ ਹੈ। ਇਹ ਟੀਚਰ ਹੈ। ਇਹ ਸਰਕਾਰੀ ਨੌਕਰੀ ਕਰਦੀ ਏ। ਇਸ ਦਾ ਘਰ ਵਾਲਾ ਵੀ ਸਰਕਾਰੀ ਨੌਕਰੀ ਕਰਦਾ ਏ। ਸਕੂਲੋਂ ਆਣ ਕੇ ਮੇਰੇ ਨਾਲ ਖੇਤਾਂ ਵਿੱਚੋਂ ਚਾਰਾ ਕੱਟਣ ਵਾਸਤੇ ਆਉਂਦੀ ਏ। ਇਸ ਤੋਂ ਬਾਅਦ ਘਰ ਦਾ ਵੀ ਸਾਰਾ ਕੰਮ ਕਰਦੀ ਏ। ਇਸ ਤਰ੍ਹਾਂ ਹੋਰ ਔਰਤਾਂ ਵੀ ਖੇਤਾਂ ਵਿੱਚ ਕੰਮ ਕਰਦੀਆਂ ਹਨ ਤੇ ਹੋਰ ਬਹੁਤ ਸਾਰੇ ਮਿਹਨਤ ਵਾਲੇ ਕੰਮ ਵੀ ਕਰਦੀਆਂ ਹਨ। ਤਸਵੀਰਾਂ ਤੋਂ ਹੀ ਪਤਾ ਲਗ ਜਾਵੇਗਾ ਪਾਠਕਾਂ ਨੂੰ, ਹਿਮਾਚਲ ਦੀਆਂ ਔਰਤਾਂ ਕਿੰਨੀਆਂ ਮਿਹਨਤੀ ਹਨ।

**-ਹਰਭਜਨ ਸਿੰਘ ਬਾਜਵਾ**

ਸੰਪਰਕ: 98767-41231

# ਸਿੰਘ ਦੀ ਦਸਤਾਰ

**-ਰਣਜੀਤ ਸਿੰਘ ਆਜ਼ਾਦ ਕਾਂਝਲਾ**



ਸੋਹਣੇ ਸ਼ੀਸ਼ ਉੱਤੇ ਪਹਿਨ ਦਸਤਾਰ ਸੋਹਣਿਆ।
ਬਣ ਜਾ ਅਪਣੇ ਗੁਰਾਂ ਦਾ ਸਰਦਾਰ ਸੋਹਣਿਆ।

ਜੱਗ ਵਿਚ ਇਹਦੀ ਨਿਰਾਲੀ ਸ਼ਾਨ ਹੈ।
ਹਰ ਥਾਉਂ ਹੀ ਮਿਲਦਾ ਵਧੇਰੇ ਮਾਣ ਹੈ।
ਸਿੱਧੀ ਗੁਰੂ ਨਾਲ ਜੋੜ ਲੈ ਤੂੰ ਤਾਰ ਸੋਹਣਿਆ।

ਲੱਖਾਂ ਵਿੱਚ ਖੜ੍ਹਾ ਹੈ ਨਿਆਰਾ ਦਿਸਦਾ।
ਬਾਣੇ ਵਿੱਚੋਂ ਪ੍ਰਾਣੀ ਦਾ ਅਕਸ ਦਿਖਦਾ।
ਸਦਾ ਜੀਵਨ ਵਿਚ ਹੋਵੇ ਜੈ - ਜੈ ਕਾਰ ਸੋਹਣਿਆ।

ਪੱਗ ਪਹਿਨੇ ਵੀਰ ਨੂੰ ਸਰਦਾਰ ਆਖਦੇ।
ਵਾਲ - ਕੱਟ ਪ੍ਰਾਣੀ ਤਾਈਂ ਬਾਬੂ ਆਖਦੇ।
ਮਾਣ ਗੁਰਾਂ ਦੇ ਪਿਆਰ ਦਾ ਸਤਿਕਾਰ ਸੋਹਣਿਆ।

ਦੇਖੋ-ਦੇਖੀ ਕੇਸ ਕਿੰਝ ਕਤਲ ਕਰਦੇ।
ਖੁਰਾ-ਖੋਜ ਨਸ਼ਟ ਪਏ ਆਪ ਕਰਦੇ।
ਲੋਕੀਂ ਆਖਦੇ ਉਹਨਾਂ ਨੂੰ ਗ਼ੱਦਾਰ ਸੋਹਣਿਆ।

ਦਸਤਾਰ ਵਾਲੇ ਵੀਰ ਦੀ ਨਿਆਰੀ ਦਿੱਖ ਹੈ।
ਸੱਚਾਈ ਲੜ ਲੱਗਿਆ ਗੁਰੂ ਦਾ ਸਿੱਖ ਹੈ।
ਉਹ ਨੂੰ ਹਰ ਥਾਉਂ ਮਿਲਦਾ ਸਤਿਕਾਰ ਸੋਹਣਿਆ।

ਦਸਤਾਰ ਲਈ ਗੁਰਾਂ ਨੇ ਬੜਾ ਮੁੱਲ ਤਾਰਿਆ !
ਇਹ ਨੂੰ ਪਾਉਣ ਲਈ ਸਾਰਾ ਸਰਬੰਸ ਵਾਰਿਆ !
ਘੋਣ - ਮੋਣ ਤੋਂ ਬਣਾਇਆ ਸਿੰਘ ਸਰਦਾਰ ਸੋਹਣਿਆ !

ਸਮਾਂ ਬੀਤਿਆ ਦੁਬਾਰਾ ਨਹੀਂ ਆਵਣਾ।
ਡੋਰ ਟੁੱਟੀ ਤੇ ਪਰਾਏ ਹੱਥ ਜਾਵਣਾ।
ਕਰਜ਼ ਗੁਰੂ ਦਾ ਹੋਣਾ ਨਹੀਂ ਉਤਾਰ ਸੋਹਣਿਆ।

ਕਿੱਥੋਂ ਚੱਲ ਕੇ 'ਆਜ਼ਾਦ' ਕਿੱਥੇ ਆ ਗਏ ?
ਦੋਖੀ ਮਨ ਵਿੱਚ ਖੁਸ਼ੀ ਨੇ ਮਨਾ ਰਹੇ ।
ਤਾਹੀਂ ਜੱਗ ਵਿੱਚ ਹੋ ਰਹੇ ਖੁਆਰ ਸੋਹਣਿਆ।
ਬਣ ਜਾ ਦਸਵੇਂ ਗੁਰਾਂ ਦਾ ਸਰਦਾਰ ਸੋਹਣਿਆ।

**ਸੰਪਰਕ**- 09464697781



# ਮਾਤਾ ਚੰਦ ਕੌਰ ਜੀ



-ਨਿਰਮਲ ਕੌਰ, ਲੁਧਿਆਣਾ

ਮਾਤਾ ਚੰਦ ਕੌਰ ਜੀ, ਸੀਤਲ ਚੰਦ ਸਮਾਨ ।
ਤੇਜ ਉਹਨਾਂ ਦਾ ਸੂਰਜ ਵਾਂਗੂੰ, ਚਮਕੇ ਵਿਚ ਅਸਮਾਨ ।

ਸੂਰਤ ਅਤੇ ਸੀਰਤ ਦਾ ਸੰਜੋਗ ਮਹਾਨ,
ਸੇਵਾ ਅਤੇ ਸਿਮਰਨ ਦੀ ਮੂਰਤ, ਭਗਤੀ ਦੀ ਸ਼ਾਨ।
ਮਾਤਾ ਚੰਦ ਕੌਰ ਜੀ, ਸੀਤਲ ਚੰਦ ਸਮਾਨ ।
ਤੇਜ ਉਹਨਾਂ ਦਾ ਸੂਰਜ ਵਾਂਗੂੰ, ਚਮਕੇ ਵਿਚ ਅਸਮਾਨ ।

ਨਾ ਜੋ ਅੱਕੇ ਥੱਕੇ ਕਦੇ, ਮੁੱਖ ਤੇ ਸਦਾ ਮੁਸਕਾਨ,
ਦੁੱਖੜੇ ਸੁਣਦੀ, ਅਰਜ਼ਾਂ ਸੁਣਦੀ, ਸਿੱਖੀ ਦਾ ਬਾਗਬਾਨ।
ਮਾਤਾ ਚੰਦ ਕੌਰ ਜੀ, ਸੀਤਲ ਚੰਦ ਸਮਾਨ ।
ਤੇਜ ਉਹਨਾਂ ਦਾ ਸੂਰਜ ਵਾਂਗੂੰ, ਚਮਕੇ ਵਿਚ ਅਸਮਾਨ ।

ਗੁਰੂ ਜਗਜੀਤ ਦੇ ਸੁਪਨਿਆਂ ਦਾ ਸੁੰਦਰ ਰੂਪਮਾਨ,
ਨਵੀਂ ਉਸਾਰੀ, ਸੋਚ ਨਵੀਂ, ਨਵਾਂ ਸਭ ਨਿਰਮਾਣ।
ਮਾਤਾ ਚੰਦ ਕੌਰ ਜੀ, ਸੀਤਲ ਚੰਦ ਸਮਾਨ ।
ਤੇਜ ਉਹਨਾਂ ਦਾ ਸੂਰਜ ਵਾਂਗੂੰ, ਚਮਕੇ ਵਿਚ ਅਸਮਾਨ ।

ਗੁਰੂ ਜਗਜੀਤ ਦੇ ਵੇਹੜੇ ਦੀ ਹੈ, ਉੱਚੀ ਸੁੱਚੀ ਸ਼ਾਨ,
ਉਸਤਤ ਆਪ ਦੀ ਰਹੇ ਹਮੇਸ਼ਾ, ਜਦ ਤੱਕ ਹੈ ਜਹਾਨ।
ਮਾਤਾ ਚੰਦ ਕੌਰ ਜੀ, ਸੀਤਲ ਚੰਦ ਸਮਾਨ ।
ਤੇਜ ਉਹਨਾਂ ਦਾ ਸੂਰਜ ਵਾਂਗੂੰ, ਚਮਕੇ ਵਿਚ ਅਸਮਾਨ ।

ਸੰਪਰਕ- 94170-78901

# ਅਜ਼ਾਦੀ



-ਸੁਖਮੀਤ ਕੌਰ ਚੀਮਾਂ

ਮਾਰਚ 23,2023.
ਤੇ ਸੋਚ ਜਾ ਪਹੁੰਚੀ ਲਾਹੌਰ।
ਮਾਰਚ 23,1931.
'ਤੇ ਸਾਹਮਣੇ ਖੜੋ ਗਿਆ
ਇੱਕ ਬੜਾ ਹੀ ਸੁਨੱਖਾ ਗੱਭਰੂ
ਜੀਹਨੂੰ ਦੇਖ ਕੇ ਭੁੱਖ ਲਹਿੰਦੀ ਸੀ।
ਜੇ ਕੋਈ ਮੁਟਿਆਰ ਇੱਕ ਟਕ ਵੇਖ ਲਵੇ,
ਸ਼ਾਇਦ ਗਸ਼ ਖਾ ਕੇ ਡਿੱਗ ਪਏ।
ਪਰ ਇਹ ਨੌਜਵਾਨ ਕਿਸੇ ਮੇਲੇ ਵਿੱਚ ਨਹੀਂ ਖੜੋਤਾ,
ਸਗੋਂ ਜੇਲ੍ਹ ਦੀ ਕਾਲ ਕੋਠੜੀ 'ਚ ਕੈਦ ਹੈ।
ਜੀਹਨੂੰ ਘੜੀ ਪਲ ਵੇਖ ਕੇ
ਦਿਲ ਕਿਸੇ ਅਗੰਮੀ ਪਿਆਰ ਨਾਲ ਭਰਦਾ ਹੋਵੇ।
ਉਹਨੂੰ ਜੇਲ੍ਹ ਵਿੱਚ ਬੰਦ ਵੇਖ ਕਿਸ ਤਰ੍ਹਾਂ ਲੱਗਦਾ ਹੋਏਗਾ,
ਉਸ ਦੇ ਆਪਣਿਆਂ ਦਾ ਕੀ ਹਾਲ ਹੋਇਆ ਹੋਏਗਾ,
ਉਸ ਨੂੰ ਇੰਝ ਵੇਖ ਕੇ,
ਮੈਂ ਵੀ.. ਉਸ ਤੋਂ ਉਹੀ ਸਵਾਲ ਪੁੱਛਿਆ,
ਜੋ ਸ਼ਾਇਦ ਪਹਿਲਾਂ ਵੀ ਉਸ ਕੋਲੋਂ,
ਕਈਆਂ ਨੇ ਪੁੱਛਿਆ ਹੋਏਗਾ।
ਭਗਤ !ਤੇਰਾ ਜੀਅ ਨੀ ਕਰਦਾ ਜਿਉਣ ਨੂੰ
ਇਸ ਦੁਨੀਆਂ ਦੇ ਪਦਾਰਥਕ ਸੁੱਖ ਮਾਣਨ ਨੂੰ.?
ਤੇ ਉਸ ਆਖਿਆ,
ਕਰਦਾ ਤੇ ਹੈ
ਪਰ ਜਦੋਂ ਮੈਂ ਆਪਣੇ ਹੀ ਲੋਕਾਂ ਨੂੰ
ਗੁਲਾਮੀ ਦੀ ਦਲਦਲ ਵਿੱਚ ਫਸੇ ਹੋਏ ਦੇਖਦਾ ਹਾਂ,
ਤਾਂ ਮੈਨੂੰ ਆਪਣੇ ਸਾਰੇ ਸੁਪਨੇ,
ਬੜੇ ਹੀ ਨਿਗੂਣੇ ਜਾਪਦੇ ਨੇ ਕਿਉਂਕਿ
ਆਜ਼ਾਦੀ ਤੋਂ ਕੀਮਤੀ ਕੁਝ ਨਹੀਂ ਹੁੰਦਾ।
ਸੋਨੇ ਦੇ ਪਿੰਜਰੇ 'ਚ ਕੈਦ ਪਰਿੰਦਾ ਵੀ,
ਉੱਡਣਾ ਲੋਚਦਾ ਹੈ
ਤਾਂ ਫਿਰ ਕਿਉਂ ਅਸੀਂ ਆਪਣੀ ਹੀ ਧਰਤੀ ਤੇ
ਗੁਲਾਮ ਰਹਿਣ ਲਈ ਮਜ਼ਬੂਰ ਹਾਂ?
ਮੇਰੇ ਮਰਨ ਨਾਲ ਸਿਰਫ
ਮੇਰਾ ਜਿਸਮ ਮਰੇਗਾ
ਤੇ ਮੇਰੀ ਰੂਹ
ਮੇਰੇ ਮੁਲਕ ਦੇ ਹਰ ਨੌਜਵਾਨ ਦੇ ਸੀਨੇ ਵਿੱਚ,
ਹਮੇਸ਼ਾ ਧੜਕਦੀ ਰਹੇਗੀ।
ਮਨ ਵਿੱਚ ਸੋਚਿਆ
ਨਹੀਂ ਭਗਤ ਨਹੀਂ !
ਤੇਰੀ ਰੂਹ ਨਹੀਂ ਧੜਕਦੀ ਇਹਨਾਂ ਦੇ ਸੀਨੇ ਵਿੱਚ,
ਇਹ ਤਾਂ ਕਦ ਦੇ ਭੁੱਲ-ਭੁਲਾ ਗਏ ਨੇ ਤੇਰੀ ਸੋਚ ਨੂੰ।
ਇਹ ਪਿਸਤੌਲ ਤੇ ਬੰਦੂਕਾਂ ਦੇਸ਼ ਲਈ ਨਹੀਂ,
ਆਪਸੀ ਦੁਸ਼ਮਣੀ ਨਿਭਾਉਣ ਲਈ ਵਰਤਦੇ ਨੇ।
ਕਿਸੇ ਨੂੰ ਗੁਲਾਮ ਵੇਖ ਕੇ,
ਇਹਨਾਂ ਦਾ ਦਿਲ ਨਹੀਂ ਪਸੀਜਦਾ ਸਗੋਂ
ਇਹ ਤਾਂ ਉਨ੍ਹਾਂ ਦੀ ਵੀਡੀਓ ਬਣਾ ਕੇ ਆਨੰਦ ਲੈਂਦੇ ਨੇ।
ਜਿੰਨ੍ਹਾਂ ਦੀ ਅਜ਼ਾਦੀ ਲਈ
ਆਪਣੀ ਜ਼ਿੰਦਗੀ 'ਤੇ ਸੁਪਨੇ ਕੁਰਬਾਨ ਕਰ ਗਿਐਂ,
ਉਹ ਤਾਂ ਮੋਬਾਈਲਾਂ ਦੇ,ਨਸ਼ਿਆਂ ਦੇ ਅਤੇ
ਵਿਹਲੜਪੁਣੇ ਦੇ ਆਦੀ ਹੋ ਗਏ ਨੇ।
ਤੇ.ਆਦਤਾਂ ਦੇ ਗੁਲਾਮ
ਸ਼ਾਇਦ ਕਦੇ ਵੀ
ਆਪਣੇ ਦੇਸ਼ ਦੀ ਅਜ਼ਾਦੀ ਬਾਰੇ
ਨਹੀਂ ਸੋਚ ਸਕਣਗੇ ਕਿਉਂਕਿ
ਗੁਲਾਮੀ ਦਾ ਆਨੰਦ ਲੈਣ ਵਾਲਿਆਂ ਲਈ
ਅਜ਼ਾਦੀ ਕਿਸੇ ਕੰਮ ਦੀ ਨਹੀਂ ਹੁੰਦੀ.

-ਸੰਪਰਕ- 9812458568

# ਹੋਲਾ

-ਹਰਭਜਨ ਸਿੰਘ ਰਾਜ਼ਾ

ਸਾੜਨ ਲਗੀ ਪ੍ਰਹਿਲਾਦ ਨੂੰ ਆਪ ਸੜ ਗਈ,
ਸੜੀ ਹੋਲਕਾ ਹੋਲੀ ਤਿਉਹਾਰ ਹੋਇਆ।
ਥੰਮ ਪਾੜ ਨਰਸਿੰਘ ਦਾ ਰੂਪ ਬਣ ਕੇ,
ਨਹੁੰਆਂ ਨਾਲ ਹਰਨਾਕਸ਼ ਨੂੰ ਜਦੋਂ ਕੋਇਆ।
ਸਾਹਵੇਂ ਅੱਖੀਆਂ ਦੇ ਮੌਤ ਵੇਖਕੇ ਤੇ,
ਜ਼ਾਰੋ ਜ਼ਾਰ ਹਰਨਾਕਸ਼ ਸੀ ਆਪ ਰੋਇਆ।
ਜੈ ਜੈ ਕਾਰ ਹੋਈ ਤੀਨ ਲੋਕ ਅੰਦਰ,
ਨੀਂਦ ਸਦਾ ਦੀ ਜਾ ਪਾਪੀ ਦੈਂਤ ਸੋਇਆ।
ਸਾਹਵੇਂ ਆਪਣੇ ਹਰੀ ਨੂੰ ਤਕਿਆ ਜਾਂ,
ਰੋਮ ਰੋਮ ਪ੍ਰਹਿਲਾਦ ਕੁਰਬਾਨ ਹੋਇਆ।
ਕਲਗੀ ਵਾਲੇ ਨੇ ਹੋਲੇ ਦਾ ਰੂਪ ਦਿੱਤਾ,
ਹੋਲਾ ਏਸ ਲਈ ਪੁਰਬ ਮਹਾਨ ਹੋਇਆ।

ਸ਼ਾਮ ਖੇਡਦੇ ਗੋਪੀਆਂ ਨਾਲ ਹੋਲੀ,
ਰੰਗ ਭਰ ਪਿਚਕਾਰੀਆਂ ਪਾਂਵਦੇ ਸੀ।
ਰੰਗਾ ਰੰਗ ਦੀ ਰਾਸ ਰਚਾ ਕੇ ਤੇ,
ਰੰਗਾ ਰੰਗ ਦੇ ਗੀਤ ਵੀ ਗਾਂਵਦੇ ਸੀ।
ਕਪੜੇ ਲਾਲ ਗੁਲਾਲ ਦੇ ਰੰਗ ਕੇ ਤੇ,
ਫੇਰ ਜਾ ਕੇ ਜਮਨਾ ਵਿੱਚ ਨ੍ਹਾਂਵਦੇ ਸੀ।
ਨਚਦੇ ਟੱਪਦੇ ਖੇਡਦੇ ਬਹੁਤ ਖੇਡਾਂ,
ਲੱਡੂ ਬਰਫੀਆਂ ਤੇ ਪੇੜੇ ਖਾਂਵਦੇ ਸੀ।
ਸਮਾਂ ਬਦਲਿਆ ਸ਼ਾਨ ਚਮਕਾਈ ਜਿਸਨੇ,
ਹੋਲਾ ਏਸ ਲਈ ਪੁਰਬ ਮਹਾਨ ਹੋਇਆ।

ਦਸਵੇਂ ਪਿਤਾ ਨੇ ਕਾਇਮ ਮਸਾਲ ਕੀਤੀ,
ਨਾਲ ਹੋਲੀ ਦੇ ਹੋਲੇ ਨੂੰ ਜੋੜ ਦਿੱਤਾ।
ਖਾਲਸ ਖਾਲਸਾ ਸਾਜਿਆ ਪੰਥ ਤੀਜਾ,
ਮਾਨ ਜਿੰਨਾਂ ਸੀ ਵੈਰੀ ਦਾ ਤੋੜ ਦਿੱਤਾ।
ਲੱਥੇ ਸਿਰ ਜਿੰਨ੍ਹਾਂ ਵੈਰੀ ਨਾਲ ਲੜ ਕੇ,
ਝੱਟ ਵੈਰੀ ਦਾ ਤੋੜ ਕੰਗ ਰੋੜ ਦਿੱਤਾ।
ਇਕ ਇਕ ਲੱਖਾਂ ਉਤੇ ਹੋ ਭਾਰੂ,
ਮੂੰਹ ਪਲਾਂ ਵਿੱਚ ਦਲਾਂ ਦਾ ਮੋੜ ਦਿੱਤਾ।



ਝੱਖੜ ਝੁੱਲੇ ਤੇ ਮੂਲ ਨਾ ਡੋਲਿਆ ਜੋ,
ਚਾਰੋਂ ਤਰਫ ਜਿਸਦਾ ਗੁਣ ਗਾਨ ਹੋਇਆ।
ਚਾਰ ਹੋਲੇ ਕਲਗੀ ਵਾਲੇ ਆਪ ਕੀਤੇ,
ਹੋਲਾ ਏਸ ਲਈ ਪੁਰਬ ਮਹਾਨ ਹੋਇਆ।

ਗੁਰੂ ਰਾਮ ਸਿੰਘ ਜੀ ਕਰਕੇ ਛੇ ਹੋਲੇ,
ਸਿੱਕਾ ਆਪਣਾ ਹੱਥੀਂ ਜਮਾਂ ਗਏ ਨੇ।
ਗੁਰੂ ਹਰੀ ਸਿੰਘ ਜੀ ਕਰਕੇ ਸੱਤ ਹੋਲੇ,
ਵਿੱਚ ਜੋਤੀ ਦੇ ਜੋਤ ਸਮਾ ਗਏ ਨੇ।
ਹੋਲੇ ਕਰ ਤਰਵੰਜਾ ਗੁਰੂ ਪ੍ਰਤਾਪ ਸਿੰਘ ਜੀ,
ਨਾਮ ਆਪਣਾ ਜਗ ਚਮਕਾ ਗਏ ਨੇ।
ਹੋਲੇ ਕਰ ਪਚਵੰਜਾ ਜਗਜੀਤ ਗੁਰ ਵੀ,
ਦੇਸ਼ਾਂ ਪ੍ਰਦੇਸ਼ਾਂ ਵਿੱਚ ਨਾਮ ਕਮਾ ਗਏ ਨੇ।
ਸਮੇਂ ਸਮੇਂ ਗੁਰ ਜੋਤ ਨੂੰ ਬਦਲਦੇ ਨੇ,
ਗੁਰੂ ਉਦੈ ਸਿੰਘ ਜੀ ਉਦੈ ਭਾਨ ਹੋਇਆ।
ਇਸਦੀ ਝਲਕ ਨੂਰਾਨੀ ਨਾ ਜਾਏ ਝੱਲੀ,
ਹੋਲਾ ਏਸ ਲਈ ਪੁਰਬ ਮਹਾਨ ਹੋਇਆ।

ਗੁਰੂ ਉਦੈ ਸਿੰਘ ਪੰਥ ਦੇ ਬਣੇ ਮਾਲਕ,
ਹਰ ਸਾਲ ਇਹ ਵੀ ਹੋਲੇ ਕਰੀ ਜਾਂਦੇ।
ਇਹਨਾਂ ਅਗੇ ਜੋ ਆਣ ਸੁਆਲ ਕਰਦਾ,
ਦਾਤਾ ਦੇ ਕੇ ਝੋਲੀਆਂ ਭਰੀ ਜਾਂਦੇ।
ਨਿਗ੍ਹਾ ਮਿਹਰ ਦੀ ਜਿਸ ਤੇ ਪਾਂਵਦੇ ਨੇ,
ਉਹਦੇ ਦੁਖ ਕਲੇਸ਼ ਸਭ ਹਰੀ ਜਾਂਦੇ।
ਰਾਜੇ ਮਹਾਰਾਜੇ ਸੱਭੇ ਆਣ ਕੇ ਤੇ,
ਇਹਦੇ ਚਰਨਾਂ ਤੇ ਸੀਸ ਨੇ ਧਰੀ ਜਾਂਦੇ।
ਸੱਭੇ ਸ਼ਕਤੀਆਂ ਦੇ ਮਾਲਕ ਹਨ ਗੁਰੂ ਜੀ,
ਦੇਵੀ ਦੇਵਤੇ ਏਸ ਨੂੰ ਵਰੀ ਜਾਂਦੇ।
ਗੁਣ ਏਸਦੇ ਗਿਣੇ ਨਾ ਜਾਨ ਮੈਥੋਂ,
ਉੱਚਾ ਸਭ ਤੋਂ ਇਹਦਾ ਨਿਸ਼ਾਨ ਹੋਇਆ।
ਕੱਲਾ ਨਹੀਂ ਰਾਜਾ ਕਹਿੰਦੀ ਕੁਲ ਦੁਨੀਆਂ,
ਹੋਲਾ ਏਸ ਲਈ ਪੁਰਬ ਮਹਾਨ ਹੋਇਆ।

ਸੰਪਰਕ: 94168-80763



# ਸਫਰ ਤੇ ਸ਼ਬਦ ਚਿੱਤਰ

–ਨਿੰਦਰ ਘੁਗਿਆਣਵੀ

12 ਫਰਵਰੀ ਦੀ ਆਥਣ। ਦਿੱਲੀ ਹਵਾਈ ਅੱਡੇ ਬੈਠਾ ਹਾਂ, ਨਾਗਪੁਰ ਲਿਜਾਣ ਵਾਲੇ ਜਹਾਜ ਨੂੰ ਉਡੀਕ ਰਿਹਾਂ। ਅਣਗਿਣਤ ਛੋਟੇ ਵੱਡੇ ਜਹਾਜ਼ ਉੱਡ ਰਹੇ ਨੇ, ਲੱਥ ਰਹੇ ਨੇ। ਦੁਨੀਆ ਦਾ ਅਜਬ ਜਿਹਾ ਮੇਲਾ ਹੈ। ਭੱਜੀ-ਭੱਜੀ ਤੇ ਉੱਡੀ-ਉੱਡੀ ਫਿਰਦੀ ਹੈ ਅਣਜਾਣੀ ਜਿਹੀ ਦੁਨੀਆਂ, ਤੇਜ-ਤੇਜ ਕਦਮ ਨੇ ਹਰੇਕ ਦੇ। ਸਹਿਜ ਕੋਈ ਨਹੀਂ, ਮਨ 'ਚ ਸ਼ੋਰ ਹੈ। ਇਥੇ ਬੈਠੇ-ਬੈਠੇ ਹੀ ਸ਼੍ਰੋਮਣੀ ਕਵੀਸ਼ਰ ਕਰਨੈਲ ਸਿੰਘ ਪਾਰਸ ਰਾਮੂਵਾਲੀਆ ਚੇਤੇ ਆਇਐ, ਜੋ ਬੜੇ ਸਾਲ ਪਹਿਲੋਂ ਰੇਲ ਸੰਸਾਰ ਦੇ ਭਰੇ ਮੇਲੇ ਬਾਰੇ ਲਿਖ ਗਿਆ ਸੀ:

ਜਗ ਜੰਕਸ਼ਨ ਰੇਲਾਂ ਦਾ
ਗੱਡੀ ਇਕ ਆਵੇ,ਇਕ ਜਾਵੇ।

ਲਗਦੈ ਕਿ ਜਹਾਜਾਂ ਦੇ ਮੇਲੇ ਬਾਰੇ ਕਦੇ ਕਿਸੇ ਲਿਖਾਰੀ ਨੇ ਬਾਪੂ ਪਾਰਸ ਦੀ ਇਸ ਰਚਨਾ ਜਿਹੀ ਰਚਨਾ ਨਹੀਂ ਕਰ ਸਕਣੀ। ਪਾਰਸ ਨੇ ਇਹ ਰਚਨਾ ਜਾਖੜ ਮੰਡੀ ਰੇਲਵੇ ਸਟੇਸ਼ਨ ਉਤੇ ਬੈਠਿਆਂ ਰਚੀ ਸੀ। ਰੇਲਾਂ ਆ-ਜਾ ਰਹੀਆਂ ਸਨ ਕੂਕਦੀਆਂ ਤੇ ਸ਼ੂਕਦੀਆਂ। ਰੇਲਾਂ ਦਾ ਭਰਿਆ ਭੁਕੰਨਾ ਮੁਸਾਫਿਰ ਮੇਲਾ ਵੇਖ ਰਿਹਾ ਸੀ ਬੈਠਾ ਬਾਪੂ ਪਾਰਸ। ਇਕ ਰੇਲ ਦੇ ਡੱਬੇ ਵਿਚੋਂ ਨਵਾਂ ਵਿਆਹਿਆ ਜੋੜਾ ਉਤਰਿਆ ਸੀ ਤੇ ਇਕ ਡੱਬੇ 'ਚੋਂ ਰੋਂਦੀਆਂ ਹੋਈਆਂ ਤੀਵੀਆਂ ਮਕਾਣੋਂ ਮੁੜੀਆਂ ਉਤਰੀਆਂ। ਕੋਈ ਆਪਣੇ ਦਾਦੇ ਦੀਆਂ ਅਸਥੀਆਂ ਪਾਉਣ ਰੇਲ ਚੜ੍ਹ ਰਿਹਾ ਸੀ ਤੇ ਕਿਸੇ ਦੇ ਕੁੱਛੜ ਨਵਾਂ ਜੰਮਿਆ ਮੁੰਡਾ ਚੁੱਕਿਆ ਹੋਇਆ ਸੀ। ਉਤਰਦੇ ਚੜ੍ਹਦੇ ਮੁਸਾਫਰਾਂ ਨੂੰ ਬਾਪੂ ਪਾਰਸ ਨੇ ਇਓਂ ਕਲਮਬਧ ਕਰਿਆ, ਬੋਲ ਸਨ:

ਘਰ ਨੂੰਹ ਨੇ ਸਾਂਭ ਲਿਆ,
ਤੁਰ ਗੀ ਧੀ ਝਾੜ ਕੇ ਪੱਲੇ,
ਪੋਤੇ ਨੇ ਜਨਮ ਲਿਆ
ਬਾਬਾ ਵੱਲ ਸਿਵਿਆਂ ਦੇ ਚੱਲੇ
ਕਿਧਰੇ ਜੋਰ ਮਕਾਣਾਂ ਦਾ,
ਕਿਧਰੇ ਵਿਆਹ ਮੰਗਣੇ ਮੁਕਲਾਵੇ
ਜਗ ਜੰਕਸ਼ਨ ਰੇਲਾਂ ਦਾ,
ਗੱਡੀ ਇਕ ਆਵੇ, ਇਕ ਜਾਵੇ।

ਮੋਬਾਈਲ ਉਤੋਂ ਕਵੀਸ਼ਰੀ ਸੁਣਦਿਆਂ ਮੇਰੇ ਮੂੰਹੋਂ ਆਪ ਮੁਹਾਰੇ ਨਿਕਲਿਆ ਹੈ, "ਵਾਹ ਓ ਬਾਪੂ ਪਾਰਸਾ ਵਾਹ! ਕਿਆ ਕਮਾਲ ਦਾ ਦ੍ਰਿਸ਼ ਚਿਤਰਿਆ ਐ ਇਸ ਕਵੀਸ਼ਰੀ 'ਚ, ਲੋਕ ਜੀਵਨ ਦੀਆਂ ਤਲਖ ਸੱਚਾਈਆਂ ਨੇ।" (ਹਰਭਜਨ ਮਾਨ ਤੇ ਗੁਰਸੇਵਕ ਮਾਨ ਨੇ ਇਹ ਕਵੀਸ਼ਰੀ ਖੂਬ ਗਾਈ ਸੀ।)

ਮੇਰਾ ਜਹਾਜ਼ ਲੱਗਭਗ 10 ਵਜੇ ਦੇ ਬਾਅਦ ਨਾਗਪੁਰ ਉਤਰਨਾ। ਅਗਾਂਹ 80 ਕੁ ਕਿਲੋਮੀਟਰ ਵਰਧਾ। ਇਥੇ ਮੈਂ ਅੰਤਰਰਾਸ਼ਟਰੀ ਹਿੰਦੀ ਯੂਨੀਵਰਸਟੀ ਜਾਣਾ, ਜੋ ਕੇਂਦਰ ਸਰਕਾਰ ਵੱਲੋਂ ਮਹਾਤਮਾ ਗਾਂਧੀ ਦੇ ਨਾਂ ਉਤੇ 1996 ਵਿਚ ਬਣਾਈ ਗਈ ਸੀ। ਇਥੇ ਬੜੇ-ਬੜੇ ਨਾਮੀਂ ਸਾਹਿਤਕਾਰ ਆਪਣੀਆਂ ਸੇਵਾਵਾਂ ਦਿੰਦੇ ਰਹੇ ਹਨ। ਮੈਨੂੰ ਹਰ ਮਹੀਨੇ ਆਉਣਾ ਪੈਣਾ ਇਥੇ। " ਰਾਈਟਰ ਇਨ ਰੈਜ਼ੀਡੈਂਟ" ਚੇਅਰ ਲਈ ਸੇਵਾਵਾਂ ਦੇ ਰਿਹਾਂ ਬਤੌਰ ਵਿਜ਼ਟਿੰਗ ਪ੍ਰੋਫੈਸਰ।

ਮੇਰਾ ਪਿੰਡ ਬੜੀ ਦੂਰ ਰਹਿ ਗਿਆ ਹੈ। ਪਹਿਲਾਂ 'ਪੰਜਾਬ ਮੇਲ' ਉਤੇ ਚੜ੍ਹ ਕੇ ਦਿੱਲੀ ਆਉਣਾ ਪੈਂਦਾ ਹੈ। ਫਿਰ ਅੱਗੋਂ ਜਹਾਜ਼ ਨਾਗਪੁਰ ਤੱਕ ਤੇ ਅੱਗੋਂ ਵਰਧਾ ਨੂੰ ਯੂਨੀਵਰਸਟੀ ਦੀ ਕਾਰ ਲੈ ਜਾਂਦੀ ਹੈ। ਸਫ਼ਰ ਹੀ ਸਫ਼ਰ ਲਿਖਿਆ ਹੈ ਕੁਦਰਤ ਨੇ ਮੇਰੇ ਕਰਮਾਂ ਵਿੱਚ। ਘਰ ਟਿਕੇ ਰਹਿਣ ਦੀਆਂ ਘੜੀਆਂ ਤਾਂ ਜੰਮਦਿਆਂ ਹੀ ਨਹੀਂ ਹਿੱਸੇ ਆਈਆਂ ਮੇਰੇ। ਕਿਸੇ ਯਾਤਰੀ ਵਾਂਗ ਕੁਝ ਦਿਨਾਂ ਵਾਸਤੇ ਹੀ ਘਰ ਆਉਂਦਾ ਹਾਂ। ਪਿੰਡ ਤੇ ਘਰ ਦਾ ਮੋਹ ਖਿੱਚ-ਖਿੱਚ ਲਿਆਉਂਦਾ ਹੈ। ਦਸ ਗਿਆਰਾਂ ਸਾਲ ਦੀ ਉਮਰੇ ਲੋਕ ਗਾਇਕੀ ਦੇ ਬੱਬਰ ਬਾਬੇ ਯਮਲੇ ਜੱਟ ਦਾ ਚੇਲਾ ਬਣਿਆ ਸਾਂ,ਤੇ ਉਹਨਾਂ ਮੇਰੇ ਪਿਤਾ ਜੀ ਦੇ ਸਾਹਮਣੇ ਆਖਿਆ ਸੀ ਕਿ ਇਸ ਬੱਚੇ ਦੇ ਪੈਰਾਂ ਵਿਚ 'ਸਫ਼ਰ ਹੀ ਸਫ਼ਰ' ਲਿਖਿਆ ਹੈ ਬਾਊ ਜੀ, ਇਹ ਘਰ ਨਹੀ ਟਿਕਣ ਵਾਲਾ। ਹੁਣ ਉਸਤਾਦ ਜੀ ਨੂੰ ਚੇਤੇ ਕਰਦਿਆਂ,ਜਦ ਇਹ ਮਜ਼ਮੂਨ ਇਕ ਡਾਇਰੀ ਦੇ ਪੰਨੇ ਵਜੋਂ ਲਿਖ ਰਿਹਾਂ, ਤਾਂ ਜਹਾਜ਼ ਨਾਗਪੁਰ ਲੱਥਣ ਨੂੰ ਨੀਵਾਂ ਹੋ ਰਿਹੈ। ਜਹਾਜ਼ ਦੇ ਕੈਪਟਨ ਨੇ ਸੀਟਾਂ ਦੀਆਂ ਪੇਟੀਆਂ ਕੱਸ ਲੈਣ ਨੂੰ ਕਹਿ ਦਿੱਤਾ ਹੈ। ਯਾਤਰੀਆਂ ਨੇ ਸਿਰ ਚੁੱਕ ਲਏ ਨੇ। ਹਰ ਕੋਈ ਆਪਣੀ ਆਪਣੀ ਮੰਜਿਲ ਵੱਲ ਜਾਣ ਲਈ ਕਾਹਲਾ ਹੈ। ਕੜਿੱਚ ਕੜਿੱਚ ਦੀਆਂ ਆਵਾਜਾਂ ਰਲ-ਮਿਲ ਗਈਆਂ ਨੇ ਪੇਟੀਆਂ ਕੱਸਣ ਕਰਕੇ। ਹੇਠਾਂ ਕਿਸੇ ਤਾਰਿਆਂ ਭਰੀ ਚੰਗੇਰ ਵਾਂਗ ਨਾਗਪੁਰ ਜਗਮਗਾ ਰਿਹੈ। ਮੈਂ ਡਾਇਰੀ ਬੰਦ ਕਰਕੇ ਬੈਗ ਵਿੱਚ ਪਾ ਲਈ ਹੈ।

ਰੱਬ ਖੈਰ ਕਰੇ!

ਸੰਪਰਕ- 94174-21700

# ਮੁਸ਼ਕਲਾਂ ਤੋਂ ਨਾ ਘਬਰਾਓ



-ਸੰਜੀਵ ਸਿੰਘ ਸੈਣੀ, ਮੋਹਾਲੀ

ਜ਼ਿੰਦਗੀ ਦਾ ਸਫ਼ਰ ਚੁਣੌਂਤੀਆਂ ਭਰਪੂਰ ਹੁੰਦਾ ਹੈ।ਜ਼ਿੰਦਗੀ ਤੋਂ ਬਹੁਤ ਕੁਝ ਸਿੱਖੋ। ਜ਼ਿੰਦਗੀ ਸਾਨੂੰ ਜੀਵਨ ਜੀਣ ਦਾ ਢੰਗ ਸਿਖਾਉਂਦੀ ਹੈ। ਜ਼ਿੰਦਗੀ ਨੂੰ ਵਧੀਆ ਨਿਖਾਰਨ ਲਈ ਇੱਕ ਇੱਛਾ ਰੱਖੋ। ਜੇ ਸਾਡਾ ਟੀਚਾ ਵਧੀਆ ਹੋਵੇਗਾ ਤਾਂ ਅਸੀਂ ਮੰਜ਼ਿਲ ਸਰ ਕਰ ਸਕਦੇ ਹਾਂ ।ਕਈ ਲੋਕ ਸੋਚਦੇ ਹਨ ਕਿ ਮੈਂ ਵੱਡੀ ਗੱਡੀ ਲੈ ਲਈ ਜਾਂ ਮੈਂ ਬਹੁਤ ਜ਼ਿਆਦਾ ਜ਼ਮੀਨ ਖਰੀਦ ਲਈ ਜਾਂ ਮੈਂ ਚਾਰ ਪੰਜ ਕੋਠੀਆਂ ਬਣਾ ਲਈਆਂ ਜਾਂ ਮੇਰੀ ਸ਼ਹਿਰ ਵਿੱਚ ਬਹੁਤ ਜਿਆਦਾ ਪ੍ਰਾਪਰਟੀ ਹੈ । ਉਹ ਇਸੇ ਨੂੰ ਆਪਣੀ ਜ਼ਿੰਦਗੀ ਦਾ ਟੀਚਾ ਸਮਝਦੇ ਹਨ ਪਰ ਇਹ ਕਦੇ ਵੀ ਜ਼ਿੰਦਗੀ ਦਾ ਉਦੇਸ਼ ਨਹੀਂ ਹੋ ਸਕਦਾ ।ਜ਼ਿੰਦਗੀ ਵਿੱਚ ਹਰ ਇਨਸਾਨ ਦਾ ਉਦੇਸ਼ ਹੁੰਦਾ ਹੈ ਕਿ ਜ਼ਿੰਦਗੀ ਵਿੱਚ ਉਸ ਦਾ ਬਹੁਤ ਹੀ ਵਧੀਆ ਤੇ ਉੱਚਾ ਟੀਚਾ ਹੋਵੇ। ਹਰ ਇੱਕ ਦਿਨ ਨਵੀਂ ਉਮੀਦ ਲੈ ਕੇ ਆਉਂਦਾ ਹੈ। ਹਰ ਇੱਕ ਦਿਨ ਨੂੰ ਵਧੀਆ ਜੀਓ । ਜ਼ਿੰਦਗੀ ਵਿੱਚ ਬਹੁਤ ਵਾਰ ਅਸਫਲਤਾਵਾਂ ਮਿਲਦੀਆਂ ਹਨ । ਕਦੇ ਵੀ ਉਦਾਸ ਨਾ ਹੋਵੋ। ਸੋਚੋ ਕਿ ਸਫਲਤਾ ਸਾਨੂੰ ਕਿਉਂ ਨਹੀਂ ਮਿਲੀ। ਸਾਡੀ ਕਿਹੜੀ ਅਜਿਹੀ ਗਲਤੀ ਸੀ ਜਿਹੜੀ ਸਾਨੂੰ ਆਪਣੇ ਟੀਚੇ ਤੇ ਨਹੀਂ ਪਹੁੰਚਾ ਸਕੀ ।ਫਿਰ ਸੰਘਰਸ਼ ਕਰੋ। ਫਿਰ ਸਫ਼ਲਤਾ ਤੁਹਾਡੇ ਇੱਕ ਦਿਨ ਪੈਰ ਜ਼ਰੂਰ ਚੁੰਮੇਗੀ। ਮਿਹਨਤ ਕਰਦੇ ਰਹੋ, ਫ਼ਲ ਦੀ ਇੱਛਾ ਨਾ ਕਰੋ।ਜੇ ਹਰ ਇੱਕ ਕੰਮ ਵਿੱਚ ਅਸਫ਼ਲਤਾ ਮਿਲ ਰਹੀ ਹੈ ਤਾਂ ਕਦੇ ਵੀ ਨਾ ਘਬਰਾਓ । ਅਗਲੀ ਵਾਰ ਫਿਰ ਕੋਸ਼ਿਸ਼ ਕਰੋ। ਅਸਫ਼ਲਤਾ ਮਨੁੱਖ ਨੂੰ ਹੋਰ ਮਿਹਨਤ ਕਰਨ ਲਈ ਪ੍ਰੇਰਿਤ ਕਰਦੀ ਹੈ। ਜ਼ਿੰਦਗੀ ਵਿੱਚ ਚਾਹੇ ਕੋਈ ਵੀ ਸਪਨਾ ਹੋਵੇ ਸਿਵਲ ਅਧਿਕਾਰੀ ਬਣਨਾ, ਪਾਇਲਟ ਜਾਂ ਆਰਮੀ ਚ ਜਾਣਾ, ਪਹਿਲੀ ਵਾਰ ਬਹੁਤ ਘੱਟ ਮੌਕੇ ਹੁੰਦੇ ਹਨ ਕਿ ਚੋਣ ਹੋ ਜਾਵੇ। ਜੇ ਚੋਣ ਨਹੀਂ ਹੁੰਦੀ ਤਾਂ ਘਬਰਾਓ ਨਹੀਂ। ਗਲਤੀਆਂ ਨੂੰ ਸੁਧਾਰੋ ,ਦੁਬਾਰਾ ਤਿਆਰੀ ਕਰੋ। ਜ਼ਿੰਦਗੀ ਇੱਥੇ ਹੀ ਖਤਮ ਨਹੀਂ ਹੁੰਦੀ। ਦਰੱਖਤਾਂ ਤੋਂ ਬਹੁਤ ਕੁਝ ਸਿੱਖਣ ਨੂੰ ਮਿਲਦਾ ਹੈ। ਪੱਤਝੜ ਵਿੱਚ ਉਨ੍ਹਾਂ ਦੇ ਪੱਤੇ ਝੜ ਜਾਂਦੇ ਹਨ ਅਤੇ ਰੁੱਖ ਨਵੇਂ ਪੱਤੇ ਆਉਣ ਦੀ ਆਸ ਰੱਖਦੇ ਹਨ । ਤਾਂ ਕਿ ਉਹ ਰਾਹਗੀਰਾਂ ਨੂੰ ਛਾਂ ਦੇ ਸਕਣ । ਕਿੰਨੀਆਂ ਹੀ ਉਦਾਹਰਨਾਂ ਸਾਨੂੰ ਮਿਲ ਜਾਂਦੀਆਂ ਹਨ। ਜਿਵੇਂ ਇਬ੍ਰਾਹਿਮ ਲਿੰਕਨ ,ਐਡੀਸਨ ਜਿਨ੍ਹਾਂ ਨੇ ਗ਼ਰੀਬੀ ਦਾ ਸਾਹਮਣਾ ਕਰਕੇ ਸਫਲਤਾ ਪ੍ਰਾਪਤ ਕੀਤੀ ਤੇ ਆਪਣਾ ਨਾਮ ਰੌਸ਼ਨ ਕੀਤਾ। ਪਿਛਲੇ ਵਰ੍ਹੇ ਬਾਰਾਂ ਸਾਲ ਦੀ ਕਾਮਿਆਂ ਜਿਸ ਨੇ ਦੱਖਣੀ ਅਮਰੀਕਾ ਦੀ ਚੋਟੀ ਸਰ ਕੀਤੀ ,ਦੁਨੀਆਂ ਵਿੱਚ ਉਸ ਨੇ ਆਪਣਾ ਨਾਮ ਕਮਾਇਆ। ਕੇਰਲਾ ਦੀ ਇੱਕ ਸੌ ਪੰਜ ਸਾਲਾਂ ਦੀ ਭਾਗੀਰਥੀ ਅੰਮਾਂ ਨੇ ਦਰਜਾ ਚਾਰ ਦਾ ਪੇਪਰ ਪਾਸ ਕਰਕੇ ਨੌਕਰੀ ਹਾਸਲ ਕੀਤੀ ਸੀ।ਭਾਗੀਰਥੀ ਅੰਮਾ ਦਾ ਜੀਵਨ ਬਹੁਤ ਹੀ ਗਰੀਬੀ ਵਿੱਚ ਬੀਤਿਆ ਸੀ। ਪਿਛਲੇ ਸਾਲ ਉਸ ਦੀ ਮੌਤ ਹੋ ਚੁੱਕੀ ਹੈ।ਉਸ ਨੇ ਮੁਸੀਬਤਾਂ ਦਾ ਡੱਟ ਕੇ ਸਾਹਮਣਾ ਕੀਤਾ, ਇਹੋ ਜਿਹੀਆਂ ਉਦਾਹਰਨਾਂ ਹੀ ਸਾਨੂੰ ਮੰਜ਼ਿਲ ਵੱਲ ਵਧਣ ਲਈ ਪ੍ਰੇਰਿਤ ਕਰਦੀਆਂ ਹਨ। ਹਾਲ ਹੀ ਵਿੱਚ ਕੇਰਲ ਵਿੱਚ ਪੈਦਾ ਹੋਏ ਸੁਰੇਂਦਰਨ ਕੇ ਪਟੇਲ ਜਿਸ ਨੇ ਗਰੀਬੀ ਕਰਕੇ ਸਕੂਲ ਛੱਡਿਆ ਸੀ। ਬੀੜੀਆਂ ਬਣਾਈਆਂ ਸਨ, ਅੱਜ ਅਮਰੀਕਾ ਵਿੱਚ ਜੱਜ ਬਣਿਆਂ। ਸਹੁੰ ਚੁੱਕ ਸਮਾਗਮ ਤੋਂ ਬਾਅਦ ਉਸ ਨੇ ਉੱਥੇ ਆਪਣੀ ਗਰੀਬੀ ਅਤੇ ਸੰਘਰਸ਼ ਦੀ ਗਾਥਾ ਸੁਣਾਈ। ਸਲਾਮ ਅਜਿਹੇ ਜਜ਼ਬੇ ਨੂੰ। ਹਾਲਾਤਾਂ ਦਾ ਸਾਹਮਣਾ ਕਰਦੇ ਕਰਦੇ ਉਸ ਨੇ ਆਪਣੀ ਪੜ੍ਹਾਈ ਜਾਰੀ ਰੱਖੀ। ਹਾਊਸਕੀਪਰ ਵਜੋਂ ਵੀ ਇਸ ਸ਼ਖਸੀਅਤ ਨੇ ਕੰਮ ਕੀਤਾ। ਲੋਕਾਂ ਦੀ ਕਦੇ ਵੀ ਪ੍ਰਵਾਹ ਨਾ ਕਰੋ। ਲੋਕਾਂ ਨੂੰ ਆਪਣਾ ਕੰਮ ਕਰਨ ਦੇਵੋ । ਤੁਸੀਂ ਆਪਣੀ ਮਿਹਨਤ ਕਰਦੇ ਰਹੋ। ਸਫ਼ਲ ਹੋਏ ਵਿਅਕਤੀਆਂ ਦੀ ਜੀਵਨੀ ਪੜ੍ਹੋ ।ਉਨ੍ਹਾਂ ਨੇ ਸਫਲਤਾ ਕਿਵੇਂ ਹਾਸਲ ਕੀਤੀ ।ਦੁੱਖ ਸੁੱਖ ਤਾਂ ਆਉਂਦੇ ਰਹਿੰਦੇ ਹਨ ।ਆਪਣੀ ਜ਼ਿੰਦਗੀ ਵਿੱਚ ਸੰਘਰਸ਼ ਕਰਦੇ ਰਹੋ। ਮੁਕਾਬਲੇ ਦੀ ਪ੍ਰੀਖਿਆਵਾਂ ਵਿੱਚ ਬਹੁਤ ਕੁਝ ਸਿੱਖਣ ਨੂੰ ਮਿਲਦਾ ਹੈ ।ਹਮੇਸ਼ਾ ਪ੍ਰਮਾਤਮਾ ਦਾ ਸ਼ੁਕਰ ਕਰੋ। ਜਿੱਥੇ ਹੋ ਸਕੇ ਜਾਂ ਮੌਕਾ ਮਿਲੇ ਆਪਣੇ ਗੁਣਾਂ ਨੂੰ ਦੂਜਿਆਂ ਸਾਹਮਣੇ ਰੱਖੋ ।ਆਪਣੀ ਕਾਬਲੀਅਤ ਨੂੰ ਪੇਸ਼ ਕਰੋ। ਜੋ ਲੋਕ ਸਮੁੰਦਰ ਵਿੱਚੋਂ ਹੀਰੇ ਮੋਤੀ ਚੁਣਦੇ ਹਨ, ਉਹ ਸਫ਼ਲਤਾ ਨੂੰ ਇੱਕ ਦਿਨ ਪ੍ਰਾਪਤ ਕਰਦੇ ਹਨ। ਜਦੋਂ ਤੁਸੀਂ ਟੀਚੇ ਤੇ ਪੁੱਜ ਜਾਂਦੇ ਹੋ ਉਹੀ ਜ਼ਿੰਦਗੀ ਦਾ ਮਹੱਤਵਪੂਰਨ ਸਮਾਂ ਜ਼ਿੰਦਗੀ ਦਾ ਉਦੇਸ਼ ਹੁੰਦਾ ਹੈ । ਕਦੇ ਵੀ ਝੂਠ ਦਾ ਸਹਾਰਾ ਨਾ ਲਵੋ । ਜੇ ਝੂਠ ਬੋਲਦੇ ਰਹਾਂਗੇ ਤਾਂ ਸਾਡਾ ਟੀਚਾ ਪੂਰਨ ਨਹੀਂ ਹੋਵੇਗਾ । ਆਪਣੇ ਮਨਚਾਹੇ ਟੀਚੇ ਤੱਕ ਮਿਹਨਤ ਨਾਲ ਪੁੱਜਣਾ ਹੀ ਤਰੱਕੀ ਹੈ । ਕਾਰਾਂ ਕੋਠੀਆਂ ਬੰਗਲੇ ਇਹ ਕੋਈ ਤਰੱਕੀ ਨਹੀਂ ਹੈ। ਜੇ ਤੁਸੀਂ ਜ਼ਿੰਦਗੀ ਵਿੱਚ ਆਪਣਾ ਉਦੇਸ਼ ਹਾਸਲ ਕਰ ਲਿਆ ਉਹੀ ਤਰੱਕੀ ਹੈ । ਜਦੋਂ ਵੀ ਮਾੜਾ ਸਮਾਂ ਆਉਂਦਾ ਡੋਲੋ ਨਾ ।ਕਈ ਵਾਰ ਕਹਿੰਦੇ ਹਨ ਕਿ ਸਮਾਂ ਸਾਡੀ ਗਵਾਹੀ ਦਿੰਦਾ ਹੈ। ਲੋਕਾਂ ਦਾ ਜੋ ਕੰਮ ਉਹਨਾਂ ਨੂੰ ਕਰਨ ਦਿਓ।ਤੁਸੀਂ ਆਪਣਾ ਕੰਮ ਕਰਦੇ ਰਹੋ ।ਤਾਂ ਹੀ ਤੁਸੀਂ ਵਧੀਆ ਟੀਚਾ ਹਾਸਿਲ ਕਰਦੇ ਰਹੋਗੇ ।ਇਹੀ ਜ਼ਿੰਦਗੀ ਦਾ ਨਿਚੋੜ ਹੈ, ਤਾਂ ਹੀ ਜ਼ਿੰਦਗੀ ਖ਼ੂਬਸੂਰਤ ਬਣ ਸਕਦੀ ਹੈ ।

ਸੰਪਰਕ- 7888966168

# ਗੁਰਦੁਆਰਾ ਭਾਈ ਲਾਲੋ ਜੀ ਪਿੰਡ ਸ਼ਰੀਹ (ਲੁਧਿਆਣਾ)

–ਰਮੇਸ਼ ਬੱਗਾ ਚੋਹਲਾ




ਗੁਰਦੁਆਰੇ ਤੋਂ ਭਾਵ ਉਹ ਧਾਰਮਿਕ ਅਤੇ ਸਮਾਜਿਕ ਕੇਂਦਰ ਹਨ ਜਿਥੇ ਗੁਰੂ ਨਾਨਕ ਨਾਮ-ਲੇਵਾ ਸੰਗਤ ਨੂੰ ਧਰਮ ਕਮਾਉਣ ਅਤੇ ਹੰਡਾਉਣ ਲਈ ਸਿਧਾਂਤਕ ਅਤੇ ਵਿਹਾਰਕ ਉਪਦੇਸ਼ ਦਿੱਤਾ ਜਾਂਦਾ ਹੈ।ਇਹ ਉਪਦੇਸ਼ ਜਿਥੇ ਜੀਵ ਨੂੰ ਉਸ ਦੇ ਪਰਮ ਉਦੇਸ਼ "ਵਿਚਿ ਦੁਨੀਆ ਸੇਵ ਕਮਾਈਐ॥ਤਾ ਦਰਗਹ ਬੈਸਣੁ ਪਾਈਐ॥" ਬਾਰੇ ਗਿਆਤ ਕਰਵਾਉਂਦਾ ਹੈ,ਉੱਥੇ ਇਸ ਉਦੇਸ਼ ਦੀ ਪੂਰਤੀ ਹਿੱਤ ਸੱਚੇ ਮਾਰਗ 'ਤੇ ਚੱਲਣ ਲਈ ਵੀ ਪ੍ਰੇਰਦਾ ਰਹਿੰਦਾ ਹੈ। ਇਸ ਬੈਸਣੁ ਲਈ ਜੀਵ ਨੇ ਜਿਥੇ ਆਪਣੇ ਮੂਲ ਨੂੰ ਪਹਿਚਾਣਨਾ ਭਾਵ ਆਪਾ ਸੰਵਾਰਨਾ ਹੈ ਉਥੇ ਪਰਮ-ਪਿਤਾ ਨੂੰ ਜਾਣਨਾ (ਗੁਣਾਂ ਦੀ ਸਾਂਝ ਕਰਕੇ) ਵੀ ਹੈ।ਇਸ ਇਲਾਹੀ ਜਾਣ-ਪਹਿਚਾਣ ਦੀ ਸੋਝੀ (ਗੁਰੂ ਦੁਆਰੈ ਹੋਇ ਸੋਝੀ ਪਾਇਸੀ) ਪ੍ਰਦਾਨ ਕਰਨ ਵਿਚ ਗੁਰਦੁਆਰਿਆਂ ਦੀ ਇੱਕ ਅਹਿਮ ਭੂਮਿਕਾ ਰਹੀ ਹੈ।ਇਸ ਤਰ੍ਹਾਂ ਦੀ ਹੀ ਭੂਮਿਕਾ ਨਿਭਾਅ ਰਿਹਾ ਹੈ ਗੁਰੂ ਨਾਨਕ ਦੇਵ ਜੀ ਦੇ ਪਿਆਰੇ ਕਿਰਤੀ ਸਿੱਖ ਭਾਈ ਲਾਲੋ ਦੀ ਦੀ ਯਾਦ ਵਿਚ ਲੁਧਿਆਣਾ-ਮਲੇਰਕੋਟਲਾ ਰੋਡ 'ਤੇ ਵੱਸੇ ਪਿੰਡ ਸ਼ਰੀਹ ਵਿਚ ਬਣਿਆ ਗੁਰੂਦੁਅਰਾ ਭਾਈ ਲਾਲੋ ਜੀ।

ਅਣਵੰਡੇ ਪੰਜਾਬ ਦੇ ਪਿੰਡ ਸੈਦਪੁਰ/ਐਮਨਬਾਦ ਦਾ ਵਸਨੀਕ ਭਾਈ ਲਾਲੋ ਹੱਥਾਂ ਦਾ ਸਚਿਆਰਾ ਹੋਣ ਦੇ ਨਾਲ-ਨਾਲ ਪਰਉਪਕਾਰੀ ਜਿਉੜਾ ਵੀ ਸੀ।ਆਪਣੀ ਪਹਿਲੀ ਉਦਾਸੀ (1500ਈ.) ਸਮੇਂ ਜਦੋਂ ਜਗਤ ਗੁਰੂ ਨਾਨਕ ਦੇਵ ਜੀ ਆਪਣੇ ਸਾਥੀ ਭਾਈ ਮਰਦਾਨੇ ਨੂੰ ਨਾਲ ਲੈ ਕੇ ਭਾਈ ਲਾਲੋ ਦੇ ਗ੍ਰਹਿ ਵਿਖੇ ਪਹੁੰਚੇ ਤਾਂ ਉਸ ਨੇ ਬੜੇ ਅਦਬ ਤੇ ਪਿਆਰ ਨਾਲ ਦੋਵਾਂ ਨੂੰ ਭੋਜਨ ਛਕਾਇਆ।ਭੋਜਨ ਵਿਚ ਭਾਵੇਂ ਕੋਧਰੇ ਦੀ ਰੋਟੀ ਹੀ ਸੀ ਪਰ ਜਿਸ ਭਾਵਨਾ ਨਾਲ ਬਾਬੇ ਨੂੰ ਛਕਾਈ ਗਈ ਉਹ ਬੜੀ ਉੱਚੀ ਅਤੇ ਸੁੱਚੀ ਸੀ।ਬਾਬੇ ਨੇ ਇਸ ਭਾਵਨਾ ਨੂੰ ਸਮਝਦਿਆਂ ਹੋਇਆਂ ਮਲਕ ਭਾਗੋ ਦੇ ਬੁਹਮੁੱਲੇ ਭੋਜਨ ਨੂੰ ਮੂੰਹ ਲਾਉਣ ਤੋਂ ਇਨਕਾਰ ਕਰ ਦਿੱਤਾ।ਇਸ ਤਰ੍ਹਾਂ ਕਰਕੇ ਗੁਰੂ ਨਾਨਕ ਦੇਵ ਨੇ ਜਿਥੇ ਕਿਰਤ ਦੇ ਮਾਣ ਨੂੰ ਵਧਾਇਆ ਉੱਥੇ ਨਾਲ ਹੀ ਸਿੱਖ ਧਰਮ ਵਿਚ ਕਿਰਤੀ ਦਾ ਸਤਿਕਾਰ ਵੀ ਕਾਇਮ ਕਰ ਦਿੱਤਾ।ਇਹ ਸਤਿਕਾਰ ਹੋਰ ਵੀ ਵੱਧ ਗਿਆ ਜਦੋਂ ਭਾਈ ਲਾਲੋ ਨੂੰ ਸੰਬੋਧਿਤ ਹੁੰਦੇ ਹੋਏ ਬਾਬੇ ਨੇ 'ਖ਼ਸਮ ਦੀ ਬਾਣੀ' ਦੇ ਅਨੁਸਾਰ ਜੀਵਨ ਜਿਉਣ ਲਈ ਉਪਦੇਸ਼ ਦਿੱਤਾ। ਇਸ ਉਪਦੇਸ਼ ਸਦਕਾ ਭਾਈ ਲਾਲੋ ਸਾਰੀ ਹਯਾਤੀ ਹੱਥ ਦੀ ਕਾਰ ਨਾਲ ਜੁੜਿਆ ਰਿਹਾ ਅਤੇ ਭਟਕਣ ਭਰੀਆਂ ਰਾਹਾਂ ਵੱਲੋਂ ਮੁੜਿਆ ਰਿਹਾ। ਕਿਰਤ-ਬਿਰਤ ਨੂੰ ਉਭਾਰਨ ਲਈ ਅਤੇ ਭਾਈ ਲਾਲੋ ਦੀ ਸਿੱਖਿਆ ਨੂੰ ਪ੍ਰਚਾਰਨ ਲਈ ਰਾਮਗੜ੍ਹੀਏ ਭਾਈਚਾਰੇ ਵੱਲੋਂ ਲੁਧਿਆਣੇ ਜ਼ਿਲ੍ਹੇ ਦੇ ਪਿੰਡ ਸ਼ਰੀਹ ਤੋਂ ਲੱਗਭਗ ਇੱਕ ਕਿਲੋਮੀਟਰ ਦੀ ਦੂਰੀ 'ਤੇ ਗੁਰਦੁਆਰਾ ਭਾਈ ਲਾਲੋ ਜੀ ਉਸਾਰਿਆ ਗਿਆ ਹੈ। ਇਸ ਸਥਾਨ 'ਤੇ ਹਰ ਸਾਲ 24 ਸਤੰਬਰ ਨੂੰ ਭਾਈ ਲਾਲੋ ਦਾ ਜਨਮ ਦਿਹਾੜਾ ਬੜੀ ਸ਼ਰਧਾ ਅਤੇ ਧੂਮ-ਧਾਮ ਨਾਲ ਮਨਾਇਆ ਜਾਂਦਾ ਹੈ।ਇਸ ਤੋਂ ਇਲਾਵਾ ਹਰੇਕ ਮਹੀਨੇ ਆਖ਼ਰੀ ਐਤਵਾਰ ਵਾਲੇ ਦਿਨ ਵੀ ਵਿਸ਼ੇਸ਼ ਗੁਰਮਿਤ ਸਮਾਗਮ ਕੀਤੇ ਜਾਂਦੇ ਹਨ ਜਿਸ ਵਿਚ ਕਈ ਰਾਗੀ,ਢਾਡੀ ਅਤੇ ਕਥਾਵਾਚਕ ਆਪਣੀਆਂ ਹਾਜ਼ਰੀਆਂ ਭਰਦੇ ਹਨ।

ਸੰਪਰਕ– 9463132719

ਇਕ ਸੱਚੀ ਕਹਾਣੀ

ਕਿਸ਼ਤ-ਦੂਜੀ

# ਐਸੀ ਮਰਨੀ ਜੋ ਮਰੈ ਬਹੁਰਿ ਨ ਮਰਨਾ ਹੋਇ




ਮੂਲ ਲੇਖਿਕਾ(ਅੰਗਰੇਜ਼ੀ): ਸੀਮਾ ਮਿੱਤਲ

ਪੰਜਾਬੀ ਅਨੁਵਾਦ: ਮੁਹਿੰਦਰ ਸਿੰਘ ਕੂਕਾ


ਬੁੱਧ ਰਾਮ ਨੇ ਦੁਕਾਨ ਦੇ ਨੌਕਰ ਨੂੰ ਇਸ਼ਾਰਾ ਕੀਤਾ ਕਿ ਉਹ ਗਾਹਕ ਨੂੰ ਉਸਦਾ ਸੌਦਾ ਦੇ ਦੇਵੇ। ਹੁਣ ਉਸਨੇ ਆਪਣੀਆਂ ਅੱਖਾਂ ਬੰਦ ਕਰ ਲਈਆਂ ਤੇ ਆਰਾਮ ਕਰਨ ਵਾਸਤੇ ਦੁਕਾਨ ਦੇ ਕਾਊਂਟਰ 'ਤੇ ਆਪਣਾ ਸਿਰ ਟਿਕਾ ਦਿੱਤਾ। ਉਸ ਚਾਹਿਆ ਕਿ ਦੁਕਾਨ ਛੱਡ ਕੇ ਉਹ ਆਪਣੀ ਪਤਨੀ ਦੇ ਪਾਸ ਰੁਕਣ ਲਈ ਘਰ ਚਲਾ ਜਾਵੇ ਲੇਕਿਨ ਉਸਦੇ ਅਨੁਸ਼ਾਸਿਤ-ਆਪੇ ਨੇ ਉਹਦੇ ਇਸ ਵਿਚਾਰ 'ਤੋਂ ਉਸਨੂੰ ਵਰਜਿਆ।ਬੁੱਧ ਰਾਮ ਦਾ ਦਿਲ ਤੇ ਦਿਮਾਗ਼ ਆਪਸ ਵਿਚ ਲੜ ਰਹੇ ਸਨ।ਉਹ ਸਮਝਦਾ ਸੀ ਕਿ ਈਸਰੋ ਵਾਸਤੇ ਇਹ ਪ੍ਰਾਰਥਨਾ ਕਰਨੀ ਕਿ ਉਹ ਉਸ ਤੋਂ ਪਹਿਲਾਂ ਮਰ ਜਾਵੇ, ਬਿਲਕੁਲ ਸਹੀ ਸੀ- ਅਜਿਹਾ ਕਰਕੇ ਉਹ ਆਪਣੀ ਪਤਨੀ ਦੀ 'ਪਹਿਲਾਂ ਮਰਨ ਦੀ ਇੱਛਾ' ਪੂਰੀ ਕਰਨ ਵਿਚ ਉਸਦੀ ਮਦਦ ਹੀ ਤਾਂ ਕਰ ਰਿਹਾ ਸੀ। ਬੁੱਧ ਰਾਮ ਨੇ ਆਪਣੀ ਛਾਤੀ ਪਕੜ ਲਈ, ਪਰ ਉਹਦਾ ਦਿਲ ਈਸਰੋ ਤੋਂ ਵਿੱਛੜਨ ਵਾਸਤੇ ਤਿਆਰ ਨਹੀਂ ਸੀ।

ਪਿਛਲੇ ਦਿਨਾਂ ਵਿਚ ਬੁੱਧ ਰਾਮ ਉਸ ਸਮੇਂ ਬਾਰੇ ਸੋਚਦਾ ਰਿਹਾ ਜਿਹੜਾ ਉਸਨੇ ਆਪਣੀ ਪਤਨੀ ਈਸਰੋ ਦੇ ਸੰਗ-ਸਾਥ ਵਿਚ ਕਈ ਵਰ੍ਹਿਆਂ ਦੌਰਾਨ ਬਿਤਾਇਆ ਸੀ। ਉਸਨੂੰ ਯਾਦ ਆਇਆ ਕਿ ਕਿਵੇਂ ਪਹਿਲੇ-ਪਹਿਲ ਉਹ ਬਿਨਾਂ ਉਮੀਦ ਦੇ ਪ੍ਰਾਹੁਣਿਆਂ ਨੂੰ ਭੋਜਨ ਕਰਵਾਉਣ ਅਤੇ ਰਹਿਣ ਵਾਸਤੇ ਘਰ ਲੈ ਆਇਆ ਕਰਦਾ ਸੀ, ਪਰ ਉਹਦੀ ਪਤਨੀ ਈਸਰੋ ਨੇ ਅਜਿਹਾ ਕੁਝ ਕਦੇ ਨਹੀਂ ਸੀ ਕਿਹਾ- "ਮੈਂ ਥੱਕ ਚੁੱਕੀ ਹਾਂ!" ਜਾਂ "ਅਸੀਂ ਇਨ੍ਹਾਂ ਪ੍ਰਾਹੁਣਿਆਂ ਨੂੰ ਕਿੱਥੇ ਰੱਖਾਂਗੇ?"ਉਹਦਾ ਸਹਾਰਾ ਸਦਾ ਦਿਲੋਂ ਹੁੰਦਾ ਸੀ।ਉਸਨੇ ਤਾਂ ਬੁੱਧ ਰਾਮ ਦੇ ਭਰਾਵਾਂ ਦੀਆਂ ਰੌਲਾ-ਰੱਪਾ ਪਾਉਣ ਵਾਲੀਆਂ ਪਤਨੀਆਂ ਨੂੰ ਵੀ ਬਰਦਾਸ਼ਤ ਕਰ ਲਿਆ ਸੀ।ਉਨ੍ਹਾਂ ਦੇ ਪੁੱਤਰਾਂ-ਨੂੰਹਾਂ ਨਾਲ ਈਸਰੋ ਦੇ ਸ਼ਾਂਤਮਈ ਸਮਝੌਤਿਆਂ ਦੇ ਚਰਚੇ ਘਰ ਵਿਚ ਤਾਂ ਨਹੀਂ ਸਨ ਹੁੰਦੇ ਪਰ ਸਮਾਜ ਅੰਦਰ ਉਨ੍ਹਾਂ ਦੀ ਸਿਫ਼ਤ ਹਮੇਸ਼ਾ ਕੀਤੀ ਜਾਂਦੀ ਸੀ। ਸਮਾਂ ਜਿਵੇਂ ਜਿਵੇਂ ਅਗਾਂਹ ਵਧਦਾ ਜਾ ਰਿਹਾ ਸੀ, ਹੋਰ ਕਈ ਸੰਗੀਨ ਤੌਖਲੇ ਬੁੱਧ ਰਾਮ ਨੂੰ ਪ੍ਰੇਸ਼ਾਨ ਕਰ ਰਹੇ ਸਨ।ਈਸਰੋ ਦੀ ਇਸ ਇੱਛਾ ਵਿਚ ਉਸਦੀ ਸਹਾਇਤਾ ਕਰਨ ਨਾਲ ਕਿ 'ਉਹਦੀ ਕੁਦਰਤੀ ਮੌਤ ਜਲਦੀ ਆ ਜਾਵੇ', ਬੁੱਧ ਰਾਮ ਦੀਆਂ ਆਪਣੀਆਂ ਅਸੁਰੱਖਿਆਵਾਂ ਪ੍ਰਗਟ ਹੋ ਗਈਆਂ ਸਨ।-

ਕੀ ਮੈਂ ਈਸਰੋ ਨੂੰ ਆਪਣੇ ਤੋਂ ਪਹਿਲਾਂ ਮਰਨ ਦੇਣ ਵਾਸਤੇ ਆਪ ਤਿਆਰ ਹਾਂ?

ਕੀ ਈਸਰੋ ਨੇ ਭਰਪੂਰ ਜ਼ਿੰਦਗੀ ਜਿਊ ਲਈ ਹੈ?

ਜੇ ਮੈਂ ਉਹਦੀ ਇੱਛਾ-ਪੂਰਤੀ ਵਿਚ ਮਦਦ ਨਾ ਕਰਾਂ ਤਾਂ ਕੀ ਮੈਂ ਖ਼ੁਦਗ਼ਰਜ਼ ਬਣ ਰਿਹਾ ਹਾਂ?

ਈਸਰੋ ਬਿਨਾਂ ਮੇਰਾ ਜੀਵਨ ਕਿਵੇਂ ਗੁਜ਼ਰੇਗਾ?

ਸਦਾ ਲਈ ਉਹਦੇ ਚਲੇ ਜਾਣ ਪਿੱਛੋਂ ਕੀ ਮੈਨੂੰ ਕਿਸੇ ਹੋਰ ਸੰਗਿਨੀ ਦੇ ਸਹਾਰੇ ਦੀ ਜ਼ਰੂਰਤ ਹੋਵੇਗੀ?

ਬੁੱਧ ਰਾਮ ਆਪਣੇ ਮਨ 'ਚ ਪੈਦਾ ਹੋ ਰਹੇ ਉਪਰੋਕਤ ਸਾਰੇ ਪ੍ਰਸ਼ਨਾਂ ਬਾਰੇ ਵਿਚਾਰਦਾ ਰਿਹਾ।ਇਕ ਅਨਿਸ਼ਚਿਤਤਾ ਸਹਿਤ ਉਸਨੇ ਮਹਿਸੂਸ ਕੀਤਾ ਕਿ ਉਹਦੇ ਆਪਣੇ ਬੁਲੰਦ ਵਿਸ਼ਵਾਸ ਵਿਚ ਹੀ ਇਕ ਤਰੇੜ ਆ ਗਈ ਸੀ। ਉਹ ਜਾਣਦਾ ਸੀ ਕਿ ਅਜਿਹੇ ਸਾਰੇ ਸਵਾਲਾਂ ਨੂੰ ਆਪਣੇ ਸਤਿਗੁਰੂ ਦੇ ਸਨਮੁੱਖ ਰੱਖਣਾ ਹੀ ਬੇਹਤਰ ਹੋਵਗਾ।ਇਸ ਵਾਸਤੇ ਉਹ ਪਹਿਲਾਂ ਨਾਲੋਂ ਵੀ ਵਧੇਰੀ ਦ੍ਰਿੜ੍ਹਤਾ ਨਾਲ ਸਿਮਰਨ-ਯੁਕਤ ਅਰਦਾਸਾਂ ਕਰਨ ਲੱਗ ਪਿਆ।ਅੱਜਕਲ ਕੇਵਲ ਇਕ ਗੱਲ ਹੀ ਨਿਸ਼ਚਿਤ ਤੌਰ 'ਤੇ ਵਾਪਰ ਰਹੀ ਸੀ ਤੇ ਉਹ ਸੀ ਈਸਰੋ ਦਾ ਦੁਖਦਾਈ ਮੋਟਾਪਾ ਤੇ ਦਮਾ।ਉਹਦੇ ਦਮੇ ਦੇ ਦੌਰੇ ਪਹਿਲਾਂ ਨਾਲੋਂ ਵਧੇਰੀ ਵਾਰ ਵਾਪਰਨ ਸਦਕਾ ਵਧਦੇ ਹੀ ਜਾ ਰਹੇ ਸਨ। ਉਸਨੂੰ ਲਗਾਤਾਰ ਦਵਾਈ ਲੈਣ ਦੀ ਲੋੜ ਸੀ। ਉਸਨੂੰ ਰਾਤ ਦੇ ਸਮੇਂ ਸਹੀ ਨੀਂਦ ਵੀ ਨਹੀਂ ਸੀ ਆਉਂਦੀ। ਭਾਰੀ ਘਰਾੜਿਆਂ ਕਾਰਨ ਉਸਦਾ ਸਾਹ ਵਿਚ-ਵਿਚਾਲੇ ਕੁਝ ਸੈਕਿੰਡਾਂ ਜਾਂ ਮਿਨਟਾਂ ਵਾਸਤੇ ਰੁਕ ਵੀ ਜਾਂਦਾ ਸੀ ਜੋ ਖ਼ਤਰਨਾਕ ਸੀ।

ਈਸਰੋ ਅਕਸਰ ਬੁੱਧ ਰਾਮ ਨਾਲ ਪਹਿਲਾਂ ਇਕ ਬੱਚੇ ਦੀ ਤਰ੍ਹਾਂ ਜ਼ਿਦ ਕਰਨ ਲਗ ਜਾਂਦੀ ਤੇ ਉਪਰੰਤ ਉਸਨੂੰ ਇਕ ਮਾਂ ਦੀ ਤਰ੍ਹਾਂ ਹੁਕਮ ਦੇਣ ਲੱਗ ਪੈਂਦੀ।ਬੁੱਧ ਰਾਮ ਨੂੰ ਭਾਸਿਆ ਕਿ ਉਹਦੀ ਤਰ੍ਹਾਂ ਈਸਰੋ ਵੀ ਇਕ ਨਵੇਂ ਰਸਤੇ 'ਤੇ ਤੁਰੀ ਜਾ ਰਹੀ ਸੀ।

"ਅੱਜਕਲ੍ਹ ਤੁਸੀਂ ਚੰਗੀ ਤਰ੍ਹਾਂ ਖਾ-ਪੀ ਕਿਉਂ ਨਹੀਂ ਰਹੇ?" ਈਸਰੋ ਨੇ ਪੁੱਛਿਆ ਤੇ ਨਾਲ ਹੀ ਕਿਹਾ-"ਤੁਹਾਨੂੰ ਆਪਣੀ ਦੇਖਭਾਲ ਆਪ ਹੀ ਕਰਨੀ ਸਿੱਖਣੀ ਹੋਵੇਗੀ।" "ਮੈਂ ਖ਼ੂਬ ਖਾ-ਪੀ ਰਿਹਾ ਹਾਂ", ਬੁੱਧ ਰਾਮ ਨੇ ਈਸਰੋ ਦੇ ਸਵਾਲ ਦਾ ਜਵਾਬ ਸਬਰ ਸਹਿਤ ਦਿੱਤਾ। "ਤੁਹਾਨੂੰ ਮੇਰੀ ਯਾਦ ਸਤਾਇਆ ਕਰੇਗੀ, ਪਰੰਤੂ ਮੈਂ ਜਾਣਦੀ ਹਾਂ ਕਿ ਤੁਸੀਂ ਆਪਣੀ ਸੰਭਾਲ ਆਪ ਕਰ ਲਵੋਗੇ", ਈਸਰੋ ਉਸਨੂੰ ਅਕਸਰ ਰੋਜ਼ ਹੀ ਦਿਲਾਸਾ ਦੇਂਦੀ। "ਹਾਂ, ਮੈਂ ਆਪਣੀ ਦੇਖ-ਭਾਲ ਆਪ ਕਰ ਲਵਾਂਗਾ।" ਕਹਿ ਕੇ ਬੁੱਧ ਰਾਮ ਨੇ ਪਿਆਰ ਸਹਿਤ ਉਸਨੂੰ ਆਪਣੇ ਕਲਾਵੇ ਵਿਚ ਲੈ ਲਿਆ। "ਤੁਹਾਨੂੰ ਅਲਵਿਦਾ ਕਹਿਣਾ ਮੇਰੇ ਵਾਸਤੇ ਵੀ ਵੰਗਾਰ ਹੋਵੇਗੀ ਪਰੰਤੂ ਤੁਹਾਨੂੰ ਆਪਣੇ ਆਸ-ਪਾਸ ਵੇਖ ਕੇ ਮੈਂ ਆਪਣੇ ਆਪ ਨੂੰ ਖ਼ੁਸ਼ਕਿਸਮਤ ਸਮਝਦੀ ਹਾਂ", ਈਸਰੋ ਨੇ ਕਿਹਾ। ਆਪਣੀ ਪਤਨੀ ਨੂੰ ਖ਼ੁਸ਼ ਵੇਖ ਕੇ ਬੁੱਧ ਰਾਮ ਨੇ ਵੀ ਸੁੱਖ ਦਾ ਸਾਹ ਲਿਆ। ਘੱਟੋ-ਘੱਟ ਈਸਰੋ ਦੇ ਮਨ ਵਿਚ ਬੁੱਧ ਰਾਮ ਦੀਆਂ ਮਾਨਸਿਕ ਦੁਬਿਧਾਵਾਂ ਵਾਲੀਆਂ ਪਰੇਸ਼ਾਨੀਆਂ ਤਾਂ ਨਹੀਂ ਸਨ। ਬੁੱਧ ਰਾਮ ਨੂੰ ਇਹ ਸਚਾਈ ਮੰਨਣੀ ਹੀ ਪੈਂਦੀ ਸੀ ਕਿ ਈਸਰੋ ਪ੍ਰਤੀ ਉਹਦਾ ਪ੍ਰੇਮ ਇਕ ਖ਼ਾਸ ਤਾਂਘ ਅਤੇ ਉਸ ਉੱਪਰ ਨਿਸ਼ੰਗ ਨਿਰਭਰਤਾ ਸਹਿਤ ਉਬਾਲੇ ਖਾਂਦਾ ਸੀ।ਉਸਨੂੰ ਨਿਸ਼ਚਾ ਹੋ ਗਿਆ ਕਿ ਉਹ ਦੋਹਾਂ ਦੇ ਰਿਸ਼ਤੇ ਨੂੰ ਸਦੀਵੀ ਮੰਨ ਚੁੱਕਾ ਸੀ ਪਰ ਉਹ ਇਸ ਤੱਥ ਤੋਂ ਅਣਜਾਣ ਸੀ ਕਿ ਈਸਰੋ ਨੇ ਬੜੇ ਤਰੱਦਦ ਤੇ ਤਾਕਤ ਸਹਿਤ ਉਨ੍ਹਾਂ ਨੂੰ ਇਕ ਦੂਜੇ ਵਿਚ ਪਰੋਅ ਕੇ ਬੁਣ ਦਿੱਤਾ ਸੀ।

ਜਿਸ ਸ਼ਿੱਦਤ ਸਹਿਤ ਉਹ ਈਸਰੋ ਦੀਆਂ ਇੱਛਾਵਾਂ ਉਨ੍ਹਾਂ ਪਾਸ ਪੇਸ਼ ਕਰਦਾ ਆ ਰਿਹਾ ਸੀ, ਸਤਿਗੁਰੂ ਜੀ ਨਾਲ ਬੁੱਧ ਰਾਮ ਦੇ ਰੂਹਾਨੀ ਵਾਰਤਾਲਾਪ ਜਾਰੀ ਰਹੇ।

ਹਰ ਰੋਜ਼ ਜਾਗਣ ਉਪਰੰਤ, ਉਹ ਦੱਬੇ ਪੈਰੀਂ ਈਸਰੋ ਦੇ ਬਿਸਤਰ ਤਕ ਜਾ ਕੇ ਉਸਨੂੰ ਆਪਣੀਆਂ ਯਾਦਾਂ ਵਿਚ ਮਸਰੂਫ਼ ਕਰਨ ਦਾ ਯਤਨ ਕਰਦਾ।ਆਪਣੀ ਨੀਂਦ ਵਿਚ ਵੀ ਉਹ ਮੰਦਰਾਂ ਵਿਚ ਪੂਜਾ ਵਾਸਤੇ ਭੇਟ ਕੀਤੇ ਜਾਂਦੇ ਸਤਵਰਗ ਦੇ ਫੁੱਲਾਂ ਵਾਂਗ ਦਮਕਦੀ ਰਹਿੰਦੀ। ਉਹਦੇ ਬਿਸਤਰ ਪਾਸ ਖਲੋਅ ਕੇ ਉਹ ਈਸਰੋ ਦੇ ਮੁੱਖ-ਮੰਡਲ ਦੇ ਨਿਰਮਲ ਨੂਰ ਵਿਚ ਇਸ਼ਨਾਨ ਕਰਦਾ ਤੇ ਇੰਞ ਉਹਦੇ ਤੜਪਦੇ ਦਿਲ ਨੂੰ ਸਕੂਨ ਮਿਲਦਾ।

ਜਿਸ ਦਿਨ ਬੁੱਧ ਰਾਮ ਨੇ ਆਪਣੀ ਪਤਨੀ ਦੀ ਮੌਤ ਵਾਸਤੇ ਪਹਿਲੀ ਵਾਰ ਪ੍ਰਾਰਥਨਾ ਕੀਤੀ ਸੀ, ਉਸ ਤੋਂ ਦੋ ਮਹੀਨੇ ਬਾਅਦ, ਈਸਰੋ ਬਿਸਤਰ 'ਤੇ ਪੈ ਗਈ। ਉਹਦੀ ਭੁੱਖ ਲਗਭਗ ਮਰ ਹੀ ਗਈ ਸੀ ਤੇ ਉਹਦਾ ਸਾਦਾ, ਹਲਕਾ ਭੋਜਨ ਉਸਨੂੰ ਬਿਸਤਰ 'ਤੇ ਹੀ ਦਿੱਤਾ ਜਾਂਦਾ ਸੀ। ਬੁੱਧ ਰਾਮ ਦੀ ਅੰਦਰੂਨੀ ਸ਼ਕਤੀ ਡਗਮਗਾਉਣ ਲੱਗ ਪਈ।ਹੁਣ ਉਹ ਈਸਰੋ ਦੀ ਡਾਂਟ-ਡਪਟ ਤੇ ਬੱਚਿਆਂ ਵਾਲੇ ਲਾਡ-ਪਿਆਰ ਲਈ ਵੀ ਸਹਿਕਣ ਲੱਗ ਪਿਆ। ਹੁਣ ਈਸਰੋ ਬਹੁਤ ਘੱਟ ਬੋਲਦੀ ਸੀ ਤੇ ਬੁੱਧ ਰਾਮ ਆਪਣੇ ਦਿਲ ਨੂੰ ਸਕੂਨ ਪ੍ਰਦਾਨ ਕਰਨ ਵਾਲੀ ਉਹਦੀ ਆਵਾਜ਼ ਸੁਣਨ ਨੂੰ ਵੀ ਤਰਸਦਾ। ਉਸਨੇ ਮਹਿਸੂਸ ਕੀਤਾ ਕਿ ਸਤਿਗੁਰੂ ਜੀ ਨੇ ਉਸਨੂੰ ਦੋ ਮਹੀਨੇ ਦਾ ਸੁਖਦਾਇਕ ਸਮਾਂ ਦੇ ਦਿੱਤਾ ਸੀ ਤਾਂਕਿ ਈਸਰੋ ਦੀ ਸੰਸਾਰ ਤੋਂ ਰੁਖ਼ਸਤ ਇਕ ਅਕਸਮਾਤ ਸਦਮਾ ਨਾ ਬਣੇ। ਇਸ ਕਿਰਪਾ ਵਾਸਤੇ ਉਹ ਆਪਣੇ ਸਤਿਗੁਰੂ ਜੀ ਪ੍ਰਤੀ ਰਹਿੰਦੇ ਜੀਵਨ ਤਕ ਕ੍ਰਿਤੱਗਸੀ ਅਤੇ ਇਸ ਅਹਿਸਾਨ ਵਾਸਤੇ ਦਿਲੋਂ ਧੰਨਵਾਦ ਕਰਦੇ ਹੋਏ ਉਸਨੇ ਫਿਰ ਸਤਿਗੁਰੂ ਦਾ ਧਿਆਨ ਧਰਿਆ। ਇਸ ਸਮੇਂ ਹੀ ਈਸਰੋ ਨੇ ਆਪਣੀ ਦੂਸਰੀ ਇੱਛਾ ਜ਼ਾਹਰ ਕੀਤੀ। ਈਸਰੋ ਦੀ ਆਵਾਜ਼ ਪਤਲੀ ਸੀ ਅਤੇ ਆਪਣੀ ਗੱਲ ਪੂਰਨ ਵਿਸ਼ਵਾਸ ਨਾਲ ਕਹਿਣ ਵਿਚ ਉਸਨੂੰ ਕਠਿਨਾਈ ਹੋ ਰਹੀ ਸੀ। ਬੁੱਧ ਰਾਮ ਨੇ ਉਸਦੀ ਝਿਝਕ ਤੇ ਮੁਸ਼ਕਿਲ ਨੂੰ ਭਾਂਪ ਲਿਆ ਸੀ ਤੇ ਉਹ ਉਸਦੇ ਨਜ਼ਦੀਕ ਬੈਠਣ ਵਾਸਤੇ ਅਗਾਂਹ ਵਧਿਆ। ਈਸਰੋ ਦੀ ਪਿੱਠ ਨੂੰ ਸਹਿਜੇ-ਸਹਿਜੇ ਸਹਿਲਾਉਂਦੇ ਹੋਏ ਉਸਨੇ ਪੁੱਛਿਆ- "ਤੈਨੂੰ ਕਿਹੜੀ ਗੱਲ ਪ੍ਰੇਸ਼ਾਨ ਕਰ ਰਹੀ ਹੈ?" "ਮੈਂ ਮੈਂ ਆਪਣੇ ਮਰਨ ਸਮੇਂ ਆਪਣੀਆਂ ਅੱਖਾਂ ਤੇ ਗੁਰਦੇ ਦਾਨ ਕਰਨਾ ਚਾਹੁੰਦੀ ਹਾਂ।" ਇਹ ਸੁਣਦੇ ਸਾਰ ਉਹ ਅੱਗ-ਬਬੂਲਾ ਹੋ ਕੇ ਉੱਠ ਖਲੋਤਾ ਤੇ ਬੜੇ ਜ਼ੋਰ ਨਾਲ ਗਰਜਿਆ, " ਨਹੀਂ, ਨਾ, ਕਦੇ ਨਹੀਂ !" ਗੁੱਸੇ ਵਿੱਚ ਉਹ ਘੁੰਮਣ ਲੱਗ ਪਿਆ ਤੇ ਸੋਚਦਾ ਰਿਹਾ ਕਿ ਉਹਦੀ ਪਤਨੀ ਆਪਣਾ ਦਿਮਾਗ਼ੀ ਸੰਤੁਲਨ ਖੋਹ ਬੈਠੀ ਹੈ। ਈਸਰੋ ਚੁੱਪਚਾਪ ਡੁਸਕਣ ਲੱਗ ਪਈ। ਆਪਣੇ ਗੁੱਸੇ ਨੂੰ ਠੰਢਾ ਕਰਨ ਵਾਸਤੇ ਬੁੱਧ ਰਾਮ ਨੇ ਕੁਝ ਪਾਣੀ ਗਟਕਿਆ। "ਈਸਰੋ, ਅਜਿਹਾ ਅਸੰਭਵ ਹੈ!" ਮਾਯੂਸੀ ਸਹਿਤ ਬੁੱਧ ਰਾਮ ਨੇ ਨਾਂਹ-ਵਾਚਕ ਸੁਰ ਵਿਚ ਆਪਣਾ ਸਿਰ ਫੇਰਿਆ। "ਪਰ ਮੈਂ ਤਾਂ ਸੱਚੀਂ ਅਜਿਹਾ (ਦਾਨ ਕਰਨਾ) ਚਾਹੁੰਦੀ ਹਾਂ। ਇਹ ਮੇਰੀ ਇਕ ਜ਼ਰੂਰਤ ਹੈ", ਈਸਰੋ ਨੇ ਆਪਣੀ ਮੰਗ ਰੱਖੀ। ਆਪਣੇ ਦੁਪੱਟੇ ਨਾਲ ਉਸਨੇ ਆਪਣੇ ਅੱਥਰੂ ਪੂੰਝੇ। "ਈਸਰੋ, ਅਜਿਹਾ ਕਰਨਾ ਸਹੀ ਨਹੀਂ ਹੈ।" ਬੁੱਧ ਰਾਮ ਨੇ ਬੋਲਣਾ ਜਾਰੀ ਰੱਖਿਆ- "ਮੈਂ ਚਾਹੁੰਦਾ ਹਾਂ ਕਿ ਤੂੰ ਸ਼ਾਨ ਸਹਿਤ ਜਾਵੇਂ ਪਰ ਮੈਂ ਇਹ ਨਹੀਂ ਕਰ ਸਕਦਾ।" "ਇਹ ਕੰਮ (ਅੰਗ-ਦਾਨ) ਕਰਨ ਨਾਲ ਮੇਰੀ ਸ਼ਾਨ ਘਟੇਗੀ ਨਹੀਂ", ਈਸਰੋ ਨੇ ਸਮਝਾਇਆ। "ਪਰ ਅਜਿਹਾ ਕਰਨ ਨਾਲ ਤੇਰੇ ਪੁਨਰ-ਜਨਮ ਨੂੰ ਨੁਕਸਾਨ ਪਹੁੰਚੇਗਾ", ਬੁੱਧ ਰਾਮ ਨੇ ਕਿਹਾ। " ਜੇ ਅਸੀਂ ਆਪਣੇ

ਸਰੀਰ ਦੇ ਕੁਝ ਅੰਗਾਂ ਬਗ਼ੈਰ ਮਰਦੇ ਹਾਂ ਤਾਂ ਅਸੀਂ ਅਗਲੇ ਜਨਮ ਵਿਚ ਉਨ੍ਹਾਂ ਅੰਗਾਂ ਤੋਂ ਬਿਨਾਂ ਪੈਦਾ ਹੋ ਸਕਦੇ ਹਾਂ।" "ਜੇ ਮੈਨੂੰ ਪੁਨਰ ਜਨਮ ਚਾਹੀਦਾ ਹੀ ਨਾ ਹੋਵੇ ਜਾਂ ਸ਼ਾਇਦ ਮੈਂ ਇਕ ਫੁੱਲ ਦੇ ਰੂਪ ਵਿਚ ਵਾਪਸ ਆ ਜਾਵਾਂ, ਤਦ ਤਾਂ ਮੈਨੂੰ ਇਨਸਾਨੀ ਅੰਗਾਂ ਦੀ ਜ਼ਰੂਰਤ ਹੀ ਨਹੀਂ ਹੋਵੇਗੀ।" ਈਸਰੋ ਨੇ ਆਪਣੇ ਪਤੀ ਵੱਲ ਬੜੀ ਹੁਸ਼ਿਆਰੀ ਨਾਲ ਤੱਕਿਆ। ਬੁੱਧ ਰਾਮ ਨਿਸਫ਼ਲ ਹੋ ਕੇ ਨਿਰੁੱਤਰ ਹੋ ਗਿਆ ਸੀ। ਉਹ ਕੁਝ ਹੋਰ ਕਹਿਣ ਹੀ ਵਾਲਾ ਸੀ ਕਿ ਈਸਰੋ ਨੇ ਉਹਦਾ ਹੱਥ ਪਕੜ ਲਿਆ ਤੇ ਆਪਣਾ ਪੂਰਾ ਤਾਣ ਲਾ ਕੇ ਮਰੋੜਿਆ।ਉਹਦੀਆਂ ਕਮਜ਼ੋਰ ਅੱਖੀਆਂ ਬੁੱਧ ਰਾਮ ਦੀਆਂ ਅੱਖਾਂ ਨਾਲ ਮਿਲੀਆਂ ਤੇ ਉਸਨੇ ਉਪਰੋਕਤ ਪਰਮਾਣ ਸਹਿਤ ਬੇਨਤੀ ਕੀਤੀ, "ਕਿਰਪਾ ਕਰਕੇ ਮੈਨੂੰ ਅਜਿਹਾ ਕਰਨ ਦਿਉ।"

ਬੁੱਧ ਰਾਮ ਨੇ ਆਪਣੀ ਪਤਨੀ ਦੀਆਂ ਉਦਾਸ ਅੱਖਾਂ ਵਿਚ ਨਿਆਸਰਾ ਤੇ ਮਜਬੂਰ ਹੋ ਕੇ ਤੱਕਿਆ ਅਤੇ ਕਿਹਾ, " ਸੌਰੀ ਮੈਨੂੰ ਖ਼ਿਮਾ ਕਰ।"

ਨਿਰੰਤਰ ਚਾਰ ਦਿਨ ਝੱਖੜ ਤੇ ਹੜ੍ਹ ਲਿਆਉਣ ਵਾਲੀ ਬਾਰਿਸ਼ ਹੁੰਦੀ ਰਹੀ। ਹਰ ਰੋਜ਼ ਈਸਰੋ ਬੁੱਧ ਰਾਮ ਨੂੰ ਅਰਜ਼ਾਂ ਕਰਦੀ ਰਹੀ ਪਰ ਉਹ ਉਸਦੀ ਬੇਨਤੀ ਨੂੰ ਮੰਨਣੋਂ ਇਨਕਾਰੀ ਰਿਹਾ।ਉਹ ਹਠੀ ਤੇ ਅੜੀਅਲ ਬਣਿਆ ਰਿਹਾ।ਨਿਸ਼ਚੇ ਹੀ, ਦੇਵਤੇ ਵੀ ਉਸ ਵਾਂਗ ਆਉਣ ਵਾਲੀ ਜੁਦਾਈ 'ਤੇ ਸੋਗ ਮਨਾ ਰਹੇ ਸਨ; ਪੰਛੀ ਵੀ ਗ਼ਮਗੀਨ ਸੁਰ ਤੇ ਮੱਧਮ ਆਵਾਂਜ਼ਾਂ ਵਿਚ ਸੋਗੀ ਸ਼ਬਦ ਗਾ ਰਹੇ ਸਨ ਅਤੇ ਉਸਨੇ ਹਰ ਜਗਹ ਉਦਾਸੀ ਦਾ ਆਲਮ ਪੱਸਰਿਆ ਹੀ ਮਹਿਸੂਸ ਕੀਤਾ।ਈਸਰੋ ਦੀ ਖ਼ੁਰਾਕ ਹੁਣ ਨਾਂ-ਮਾਤਰ ਰਹਿ ਗਈ ਸੀ ਤੇ ਉਹ ਵੀ ਕੇਵਲ ਤਰਲ ਹੀ ਸੀ ਜਿਸ ਕਾਰਨ ਉਸਦਾ ਸਰੀਰ ਕਮਜ਼ੋਰ ਹੋ ਗਿਆ ਸੀ।ਬੁੱਧ ਰਾਮ ਦੀਆਂ ਅਰਦਾਸਾਂ ਤੇ ਬੰਦਗੀ ਨੇ ਹੁਣ ਹੋਰ ਮਜ਼ਬੂਤ ਤੇ ਦਲੇਰ ਰੂਪ ਧਾਰ ਲਿਆ। ਹੁਣ ਉਹ ਸਿਮਰਨ ਦੀ ਗਹਿਰਾਈ ਵਿਚ ਜਾ ਕੇ ਇਹ ਜਾਨਣਾ ਚਾਹੁੰਦਾ ਸੀ ਕਿ ਆਪਣੀਆਂ ਅੱਖਾਂ ਤੇ ਗੁਰਦੇ ਦਾਨ ਕਰਕੇ, ਜਾਣ ਦੀ ਜ਼ਰੂਰਤ ਪਿੱਛੇ ਈਸਰੋ ਦਾ ਅਤੀ-ਡੂੰਘਾ ਉਦੇਸ਼ ਕੀ ਸੀ। ਉਸਨੂੰ ਇਹ ਚਿੰਤਾ ਖਾਈ ਜਾ ਰਹੀ ਸੀ ਕਿ ਜੇਕਰ ਈਸਰੋ ਦੀਆਂ ਅੱਖਾਂ ਦਾਨ ਵਿਚ ਦੇ ਦਿੱਤੀਆਂ ਗਈਆਂ ਤਾਂ ਕਿਧਰੇ ਉਹ ਪੁਨਰ-ਜਨਮ ਸਮੇਂ ਅੱਖਾਂ ਤੋਂ ਅੰਨ੍ਹੀ ਤਾਂ ਨਹੀਂ ਹੋਵੇਗੀ? ਜੇਕਰ ਉਹ ਅਪਾਹਜ ਹੀ ਜੰਮ ਪਈ ਤਾਂ ਕੀ ਹੋਵੇਗਾ? ਕੀ ਆਪਣੇ ਸਰੀਰ ਦੇ ਅੰਗ ਦਾਨ ਕਰਨ ਵਿਚ ਉਹਦੀ ਕੋਈ ਖ਼ੁਦਗ਼ਰਜ਼ੀ ਤਾਂ ਨਹੀਂ ਛੁਪੀ ਹੋਈ? ਕੀ ਈਸਰੋ ਵੱਲੋਂ ਕੀਤਾ ਗਿਆ ਅੰਗ-ਦਾਨ ਉਹਦੇ ਕਰਮਾਂ ਦੀ ਜਮਾਂ-ਪੂੰਜੀ ਵਿਚ ਕੋਈ ਵਾਧਾ ਕਰੇਗਾ? ਕੀ ਅਜਿਹੀ ਕੋਈ ਸੰਭਾਵਨਾ ਹੈ ਕਿ ਉਹਦੇ ਇਸ ਦਾਨ ਕਾਰਨ ਉਸਨੂੰ ਇਕ ਬਿਹਤਰ ਪੁਨਰ-ਜਨਮ ਮਿਲੇ? ਬੁੱਧ ਰਾਮ ਨੇ ਮਹਿਸੂਸ ਕੀਤਾ ਕਿ ਆਪਣੀ ਅਰਧਾਂਗਨੀ ਦੀ 'ਇਕ ਆਦਰਸ਼ਕ ਮੌਤ ਮਰਨ ਦੀ ਇੱਛਾ' ਪੂਰੀ ਕਰਨ ਵਿਚ ਮਦਦ ਕਰਨਾ ਆਸਾਨ ਨਹੀਂ ਬਲਕਿ ਬਹੁਤ ਹੀ ਕਠਿਨਕਾਰਜ ਹੈ।

ਬੁੱਧ ਰਾਮ ਨੇ ਆਪਣਾ ਗੁੱਸਾ ਆਪਣੀਆਂ ਨੂੰਹਾਂ 'ਤੇ ਕੱਢਿਆ ਅਤੇ ਮਨ ਹੀ ਮਨ ਆਪਣੀ ਵਿਸ਼ਵਾਸ-ਪਰਨਾਲੀ ਵਿਚ ਆਪਣੇ ਅਕੀਦੇ ਦਾ ਵਿਸ਼ਲੇਸ਼ਣ ਕਰਦੇ ਹੋਏ ਬਗ਼ੀਚੇ ਦੀ ਗਿੱਲੀ ਮਿੱਟੀ ਉੱਪਰ ਆਪਣੇ ਪੈਰ ਪਟਕ ਪਟਕ ਕੇ ਮਾਰਦਾ ਰਿਹਾ।ਲਾਗੇ ਹੀ ਤਿੱਖੀਆਂ ਕਿਲਕਾਰੀਆਂ ਮਾਰ ਰਹੇ ਬੱਚਿਆਂ ਨੂੰ ਉਹ ਓਥੋਂ ਕੱਢ ਦੇਣਾ ਚਾਹੁੰਦਾ ਸੀ ਜਿਹੜੇ ਉਹਦੀ ਸੋਚ-ਵਿਚਾਰ ਵਿਚ ਖਲਲ ਪਾ ਰਹੇ ਸਨ।ਉਹ ਆਪਣੇ ਸਤਿਗੁਰੂ ਪਾਸੋਂ ਸੇਧ ਪ੍ਰਾਪਤ ਕਰਨ ਵਾਸਤੇ ਵਿਆਕੁਲ ਸੀ।ਕਈ ਵਾਰ ਉਹ ਲੰਮੀ ਚੁੱਪ ਧਾਰ ਕੇ ਆਪਣੀ ਰੂਹ ਦੀਆਂ ਗਹਿਰਾਈਆਂ ਨੂੰ ਖੋਜਦੇ ਹੋਏ ਅੰਤਰਲੀਨਤਾ ਵਿਚ ਡੁੱਬ ਜਾਂਦਾ ਸੀ।ਉਹ ਆਪਣੇ ਮਨੋਭਾਵਾਂ 'ਤੇ ਤਰਕ ਕਰਦਾ ਅਤੇ ਆਪਣੀ ਜ਼ਮੀਰ ਅਥਵਾ ਅੰਤਰਆਤਮਾ ਨੂੰ ਟਕੋਰਦਾ ਰਹਿੰਦਾ।ਉਹ ਦਿਨ ਵਿਚ ਦੋ ਵਕਤ ਯੋਗ-ਅਭਿਆਸ ਵੀ ਕਰਦਾ ਅਤੇ ਰੋਜ਼ਾਨਾ ਇਕ ਵਕਤ ਦਾ ਉਪਵਾਸ ਵੀ ਰੱਖਦਾ।ਉਸਨੇ ਆਪਣੇ ਕੰਮ 'ਤੇ ਜਾਣਾ ਵੀ ਛੱਡ ਦਿੱਤਾ।ਇਕ ਦਿਨ ਉਹ ਆਪਣੇ ਇਕ ਪੁਰਾਣੇ ਜਾਣਕਾਰ ਨੂੰ ਮਿਲਿਆ ਜਿਹੜਾ ਆਪਣਾ ਗੁਰਦਾ ਬਦਲਵਾ ਚੁੱਕਾ ਸੀ।ਬੁੱਧ ਰਾਮ ਨੇ ਉਸ ਆਦਮੀ ਦੀ ਖੁਸ਼ਗਵਾਰ ਤੇ ਮਜ਼ੇਦਾਰ ਜ਼ਿੰਦਗੀ ਨੂੰ ਬੜੇ ਗਹੁ ਨਾਲ ਵੇਖਿਆ। ਹੁਣ ਉਸਨੂੰ ਪ੍ਰਤੱਖ ਗਿਆਨ ਹੋ ਗਿਆ ਕਿ ਈਸਰੋ ਦੀਆਂ ਕਿਸੇ ਹੋਰ ਦੇ ਜੀਵਨ ਨੂੰ ਬਚਾਉਣ ਦੀਆਂ ਤੀਬਰ ਭਾਵਨਾਵਾਂ ਵਾਕਿਆ ਹੀ ਸਰੇਸ਼ਠ ਹਨ ਅਤੇ ਇਸ ਗਿਆਨ ਨੇ ਉਸਨੂੰ ਇਕ ਨਵੀਂ ਆਸ ਪ੍ਰਦਾਨ ਕੀਤੀ।ਇਹੀ ਤਾਂ ਉਹ ਸੇਧ ਅਥਵਾ ਦਿਸ਼ਾ-ਨਿਰਦੇਸ਼ ਸੀ ਜਿਸਦੀ ਭਾਲ ਉਹ ਕਈ ਦਿਨਾਂ ਤੋਂ ਕਰਦਾ ਆ ਰਿਹਾ ਸੀ।

25 ਜਨਵਰੀ 1989 ਦਾ ਦਿਨ ਫਿੱਕਾ ਜਿਹਾ ਚੜ੍ਹਿਆ, ਪਰ ਬੁੱਧ ਰਾਮ ਦੱਬੇ-ਪੈਰੀਂ ਈਸਰੋ ਦੇ ਬਿਸਤਰ ਤਕ ਇਕ ਖੁੱਲ੍ਹੀ ਮੁਸਕਰਾਹਟ ਲੈ ਕੇ ਪਹੁੰਚਿਆ ਅਤੇ ਉਸਨੇ ਆਪਣੀ ਪਤਨੀ ਨੂੰ ਗਲਵੱਕੜੀ ਪਾ ਲਈ।ਉਸਨੇ ਲਾਲ ਗੁਲਾਬ ਦਾ ਇਕ ਫੁੱਲ ਈਸਰੋ ਦੇ ਕੰਨ ਪਿੱਛੇ ਟੰਗ ਦਿੱਤਾ। ਈਸਰੋ ਬਹੁਤ ਖ਼ੁਸ਼ ਹੋਈ। ਉਨ੍ਹਾਂ ਦੀ ਸ਼ਾਦੀ ਦੀ ਸਾਲਗਿਰਾਹ ਸਮੇਂ ਫੁੱਲਾਂ ਤੇ ਸੌਗਾਤਾਂ ਦੀ ਸ਼ਮੂਲੀਅਤ ਪਹਿਲਾਂ ਕਦੇ ਨਹੀਂ ਸੀ ਹੋਈ। ਈਸਰੋ ਵਾਸਤੇ ਬੁੱਧ ਰਾਮ ਦਾ ਇਹ ਪਹਿਲਾ ਗੁਲਾਬ ਸੀ।"ਮੇਰੀ ਪਿਆਰੀ ਈਸਰੋ, ਸਾਲਗਿਰਾਹ ਮੁਬਾਰਕ !" ਖ਼ੁਸ਼ੀ ਦੀ ਮਾਰੀ ਈਸਰੋ ਕੁਝ ਬੋਲ ਨਾ ਸਕੀ, ਇਸ ਕਰਕੇ ਉਸਨੇ ਆਪਣੇ

ਪਤੀ ਦਾ ਹੱਥ ਚੁੰਮ ਕੇ ਆਪਣੇ ਅੰਤਰੀਵ ਪਿਆਰ ਦਾ ਇਜ਼ਹਾਰ ਕੀਤਾ। ਈਸਰੋ ਦਾ ਚਿਹਰਾ ਦਿਨ ਵਾਂਗ ਚਿੱਟਾ ਹੋ ਗਿਆ ਸੀ ਤੇ ਹੁਣ ਉਹਦੇ ਸਾਹ ਵੀ ਔਖੇ ਤੇ ਭਾਰੀ ਹੋ ਗਏ ਸਨ। ਉਹ ਦੋਵੇਂ ਇਕ ਦੂਸਰੇ ਦੀਆਂ ਅੱਖਾਂ ਵੱਲ ਲਗਾਤਾਰ ਵੇਂਹਦੇ ਰਹੇ ਜੋ ਨਦੀਆਂ ਵਾਂਗ ਵਹਿ ਰਹੀਆਂ ਸਨ।ਉਨ੍ਹਾਂ ਦਾ ਸਦੀਵੀ ਵਿਛੋੜਾ ਹੁਣ ਹੋ ਕੇ ਹੀ ਰਹਿਣਾ ਸੀ। ਬੁੱਧ ਰਾਮ ਨੇ ਉਹਦੇ ਹੱਥ ਆਪਣੇ ਹੱਥਾਂ ਵਿਚ ਫੜੀ ਰੱਖੇ।ਇਸ ਸਮੇਂ ਉਹਦੀ ਛਾਤੀ ਦਰਦ-ਵਿਛੋੜੇ ਦੇ ਕੰਡਿਆਂ ਨਾਲ ਭਰੀ ਪਈ ਸੀ ਜਿਹੜੇ ਉਹਦੇ ਹਿਰਦੇ ਨੂੰ ਵਿੰਨ੍ਹ ਰਹੇ ਸਨ। ਉਹ ਪੂਰਾ ਤਾਣ ਲਾ ਰਿਹਾ ਸੀ ਕਿ ਈਸਰੋ ਦੀ ਰੂਹ ਨੂੰ ਆਪਣੀ ਰੂਹ ਨਾਲੋਂ ਅਲਹਿਦਾ ਨਾ ਹੋਣ ਦੇਵੇ। ਉਸਨੇ ਮਹਿਸੂਸ ਕੀਤਾ ਕਿ ਉਹ ਅਹਿਸਤਾ ਅਹਿਸਤਾ ਜੁਦਾ ਹੁੰਦੀ ਜਾ ਰਹੀ ਸੀ ਅਤੇ ਉਹਦੀ ਪਕੜ ਚੋਂ ਨਿਕਲ ਰਹੀ ਸੀ, ਕੇਵਲ ਕੁਝ ਆਖ਼ਰੀ ਧਾਗੇ ਹੀ ਬਾਕੀ ਬਚੇ ਸਨ।

ਅਚਾਨਕ ਹੀ ਹਵਾ ਸਾਫ਼ ਹੋ ਗਈ ਤੇ ਇਕ ਤੇਜ਼ ਰੁਮਕਦੀ ਪੌਣ ਨੇ ਬੁੱਧ ਰਾਮ ਤੇ ਈਸਰੋ ਦੇ ਕਮਰੇ ਦੀ ਖਿੜਕੀ ਵਿਚੋਂ ਦੀ ਪ੍ਰਵੇਸ਼ ਕੀਤਾ ਜਿਸਨੇ ਈਸਰੋ ਦੇ ਚਿਹਰੇ ਉੱਪਰ ਆਏ ਕੁਝ ਵਾਲਾਂ ਨੂੰ ਬਖੇਰ ਦਿੱਤਾ। ਓਸੇ ਸਮੇਂ ਉਸਦਾ ਪੁੱਤਰ ਕਮਰੇ ਅੰਦਰ ਆਇਆ।ਬੁੱਧ ਰਾਮ ਨੇ ਉਸਨੂੰ ਇਸ਼ਾਰੇ ਨਾਲ ਸਮਝਾਇਆ ਕਿ ਉਹ ਸਾਰੇ ਪਰਿਵਾਰ ਅਤੇ ਪਰਿਵਾਰਕ ਡਾਕਟਰ ਨੂੰ ਵੀ ਬੁਲਾ ਲਿਆਵੇ।ਉਸਨੂੰ ਇਨ੍ਹਾਂ ਸਾਰਿਆਂ ਦੇ ਆਸਰੇ ਦੀ ਜ਼ਰੂਰਤ ਪਵੇਗੀ।

"ਸਤਿਨਾਮੁ ਵਾਹਿਗੁਰੂ, ਸਤਿਨਾਮੁ ਵਾਹਿਗੁਰੂ", ਬੁੱਧ ਰਾਮ ਈਸਰੋ ਵਾਸਤੇ ਧੀਮੀ ਸੁਰ ਵਿਚ ਰੱਬ ਦਾ ਸਿਮਰਨ ਕਰਨ ਲੱਗਾ।ਹੁਣ ਉਹ ਸਦੀਵੀ ਨੀਂਦ ਸੌਂ ਗਈ ਸੀ ਅਤੇ ਉਹਦੀ ਆਤਮਾ ਨੇ ਉਹਦੀ ਦੇਹ 'ਚੋਂ ਨਿਕਲ ਹੀ ਜਾਣਾ ਸੀ।ਬੁੱਧ ਰਾਮ ਦੇ ਦਿਲ ਨੇ ਉਨ੍ਹਾਂ ਆਖ਼ਰੀ ਗੰਢਾਂ ਨੂੰ ਵੀ ਖੋਲ੍ਹ ਦਿੱਤਾ ਜਿਨ੍ਹਾਂ ਨੇ ਉਸਨੂੰ ਈਸਰੋ ਦੀ ਰੂਹ ਨਾਲ ਬੰਨ੍ਹ ਕੇ ਰੱਖਿਆ ਹੋਇਆ ਸੀ ਅਤੇ ਇਸਨੂੰ ਸਦਾ ਵਾਸਤੇ ਆਜ਼ਾਦ ਕਰ ਦਿੱਤਾ।ਪਰੰਤੂ ਉਸਨੇ ਈਸਰੋ ਦੇ ਸਰੀਰ ਨੂੰ ਅਜੇ ਵੀ ਮਜ਼ਬੂਤੀ ਨਾਲ ਪਕੜ ਕੇ ਰੱਖਿਆ ਹੋਇਆ ਸੀ।ਇਕ ਅਜੀਬ ਜਿਹੀ ਜ਼ਰੂਰਤ ਉਸ ਉੱਪਰ ਭਾਰੂ ਹੋ ਗਈ ਸੀ।ਇਸ ਜ਼ਰੂਰਤ ਵਾਸਤੇ ਕੋਈ ਦੁਰਾਡੀ ਸ਼ਕਤੀ, ਇਕ ਰੱਬੀ ਰਜ਼ਾ, ਉਸਨੂੰ ਮਜਬੂਰ ਕਰ ਰਹੀ ਸੀ।ਇਹ ਸ਼ਕਤੀ ਹੁਣ ਉਹਦੇ ਅੰਦਰ ਹੀ ਅੰਦਰ ਵਧਣੀ ਅਰੰਭ ਹੋ ਗਈ ਸੀ ਜਿਵੇਂ ਕਿ ਇਹ ਈਸਰੋ ਦੀ ਦੇਹ ਵਿਚੋਂ ਨਿਕਲ ਕੇ ਬੁੱਧ ਰਾਮ ਦੇ ਦਿਲ ਅੰਦਰ ਪ੍ਰਵੇਸ਼ ਕਰ ਗਈ ਹੋਵੇ।ਇਹ ਸ਼ਕਤੀ ਇਕ ਜੰਗਲੀ ਫੁੱਲ ਦੀ ਤਰ੍ਹਾਂ ਵਧ-ਫੁਲ ਰਹੀ ਸੀ ਜਿਸ ਦੀਆਂ ਮਜ਼ਬੂਤ ਜੜ੍ਹਾਂ ਭਰੋਸੇ ਤੇ ਆਸ ਦੀ ਧਰਤੀ ਵਿਚ ਗੱਡੀਆਂ ਹੋਈਆਂ ਸਨ।ਇਹ ਸ਼ਕਤੀ ਇਸ ਵਿਸ਼ਵਾਸ ਦਾ ਪ੍ਰਗਟਾਵਾ ਸੀ ਕਿ ਈਸਰੋ ਦੇ ਸਰੀਰ ਦੇ ਅੰਗਾਂ ਦਾ ਦਾਨ ਘੱਟ ਤੋਂ ਘੱਟ ਦੋ ਹੋਰ ਆਤਮਾਵਾਂ ਨੂੰ ਜ਼ਿੰਦਗੀ ਪ੍ਰਦਾਨ ਕਰੇਗਾ।

ਬੁੱਧਰਾਮ ਆਪਣੇ ਬਾਕੀ ਪਰਿਵਾਰ ਨੂੰ ਸੰਬੋਧਨ ਹੋਇਆ - "ਮੈਂ ਫ਼ੈਸਲਾ ਕਰ ਲਿਆ ਹੈ ਕਿ ਮੈਂ ਈਸਰੋ ਦੀ ਅੰਤਿਮ ਇੱਛਾ ਪੂਰੀ ਕਰਾਂਗਾ", ਉਸਨੇ ਇਕਸਾਰਤਾ ਵਾਲੇ ਲਹਿਜ਼ੇ ਵਿਚ ਐਲਾਨ ਕੀਤਾ। "ਉਸ ਦੀਆਂ ਅੱਖਾਂ ਅਤੇ ਗੁਰਦੇ ਦਾਨ ਕੀਤੇ ਜਾਣਗੇ।" ਇਹ ਕਹਿ ਕੇ ਉਸਨੇ ਆਪਣੀਆਂ ਅੱਖਾਂ ਬੰਦ ਕਰ ਲਈਆਂ ਤੇ ਆਸ ਕੀਤੀ ਕਿ ਉਸਦੇ ਇਸ ਫ਼ੈਸਲੇ ਨਾਲ ਈਸਰੋ ਦੀ ਆਤਮਾ ਨੂੰ ਖ਼ੁਸ਼ੀ ਹੋਈ ਹੋਵੇਗੀ।"ਸਤਿਨਾਮੁ ਵਾਹਿਗੁਰੂ, ਪ੍ਰਮਾਤਮਾ ਹੈਰਾਨਕੁਨ ਕਰਨ ਵਾਲਾ ਸੱਚ ਹੈ"-ਸਾਰੇ ਪਰਿਵਾਰ ਨੇ ਮਿਲ ਕੇ ਗਾਇਆ।ਬੁੱਧ ਚੰਦ ਨੇ ਫ਼ੋਨ ਚੁੱਕਿਆ।ਉਸਨੇ ਹਸਪਤਾਲ ਦਾ ਨੰਬਰ ਘੁਮਾਇਆ ਤੇ ਆਪਣੇ ਪਰਿਵਾਰਕ ਡਾਕਟਰ ਨੂੰ ਬੇਨਤੀ ਕੀਤੀ ਕਿ ਉਹ ਇਸ ਫ਼ਰਜ਼ ਨੂੰ ਪੂਰਾ ਕਰੇ।(ਮਨ ਹੀ ਮਨ) ਬੁੱਧ ਰਾਮ ਨੇ ਡਾਕਟਰ ਨੂੰ ਟੈਲੀਫ਼ੋਨ ਰਾਹੀਂ ਕਈਆਂ ਨਾਲ ਸੰਪਰਕ ਕਰਦੇ ਹੋਏ ਵੇਖਿਆ।ਤੇਜ਼ੀ ਨਾਲ ਬਦਲਦੇ ਹੋਏ ਘਟਨਾਕ੍ਰਮ ਦੀਆਂ ਘੰਟੀਆਂ ਉਹਦੇ ਦਿਮਾਗ਼ ਵਿਚ ਵੱਜਣ ਲੱਗੀਆਂ- ਇਕ ਅੰਤਿਮ ਸਾਲਗਿਰਾਹ;ਇਕ ਆਤਮਿਕ ਜੀਵਨ ਸਾਥੀ ਨੂੰ ਅਲਵਿਦਾ ਕਹਿਣਾ; ਇਕ ਸ਼ਾਨਾਂਮੱਤੀ ਮੌਤ; ਅਣਜਾਣ ਵਿਅਕਤੀਆਂ ਦੀ ਜਾਨ ਬਚਾਉਣਾ; ਇਕ ਨਵਾਂ ਅਨੁਭਵ; ਇਕ ਆਤਮਿਕ ਸੰਤੁਸ਼ਟੀ।"ਕੋਈ ਨਾ ਕੋਈ ਤਾਂ ਅਵੱਸ਼ ਹੀ ਲੋੜਵੰਦ ਹਵੇਗਾ", ਬੁੱਧ ਰਾਮ ਨੇ ਚੁੱਪ-ਚੁਪੀਤੇ ਤਰਕ-ਸੰਗਤ ਢੰਗ ਨਾਲ ਸੋਚਿਆ। "ਕੋਈ ਅਤੀ ਦੁਖੀ, ਅਤੀ ਜ਼ਰੂਰਤਮੰਦ, ਕੋਈ ਅਜਿਹਾ ਵਿਅਕਤੀ ਜੋ ਈਸਰੋ ਦੇ ਅੰਗਾਂ ਨੂੰ ਪ੍ਰਾਪਤ ਕਰਨ ਉਪਰੰਤ ਹਮੇਸ਼ਾ ਹੀ ਉਨ੍ਹਾਂ ਦੀ ਕਦਰ ਕਰਦਾ ਰਹੇ।" ਈਸਰੋ ਨੂੰ ਖ਼ੂਬਸੂਰਤ ਮੌਤ ਪ੍ਰਾਪਤ ਹੋਈ ਸੀ।ਬੁੱਧ ਰਾਮ ਨੇ ਮਨ ਹੀ ਮਨ ਅਜਿਹੇ ਦੁਖ਼ੀ ਆਦਮੀ ਦੀ ਖ਼ੁਸ਼ੀ ਬਾਰੇ ਸੋਚਿਆ ਜਿਸ ਨੂੰ ਇਹ ਸਮਾਚਾਰ ਮਿਲਿਆ ਹੋਵੇਗਾ ਕਿ ਉਸਨੂੰ ਦਾਨ ਵਿਚ ਗੁਰਦੇ ਮਿਲ ਰਹੇ ਹਨ। ਉਸਨੇ ਇਕ ਜਵਾਨ ਮਸਾਈ (ਪੂਰਬੀ ਅਫ਼ਰੀਕਨ ਨਸਲ ਦੇ ਇਕ ਕਬੀਲੇ ਦੇ ਲੋਕਾਂ ਦਾ ਪਰਚਲਤ ਨਾਂ) ਲੜਕੇ ਦਾ ਖ਼ਿਆਲ ਕੀਤਾ ਜੋ ਧੁੱਪ ਸੇਕਦੇ ਹੋਏ ਆਪਣੇ ਪਸ਼ੂਆਂ ਦੀ ਦੇਖਭਾਲ ਈਸਰੋ ਦੀਆਂ ਅੱਖਾਂ ਦੁਆਰਾ ਕਰ ਰਿਹਾ ਸੀ।ਬੁੱਧ ਰਾਮ ਬਹੁਤ ਆਸਵੰਦ ਸੀ ਕਿ ਇਕ ਦਿਨ ਉਸ ਲੜਕੇ ਨਾਲ ਮਿਲਾਪ ਜ਼ਰੂਰ ਹੋਵੇਗਾ।

ਸੰਪਰਕ (ਅਨੁਵਾਦਕ):9599120028

# ਚਿੜੀ

-ਗੁਰਪ੍ਰੀਤ ਸਿੰਘ ਬੀੜ ਕਿਸ਼ਨ



ਸਾਡੇ ਘਰ 'ਚ ਚਿੜੀ ਨੇ ਆਲ੍ਹਣਾ ਪਾਇਆ ,
ਸਾਰੇ ਟੱਬਰ ਨੂੰ ਜਿਵੇਂ ਚਾਅ ਚੜ੍ਹ ਆਇਆ ।

ਪਹੁ ਫੁਟਦੀ ਨਾਲ ਉਹ ਚੀਂ ਚੀਂ ਕਰਦੀ ,
ਅੰਮ੍ਰਿਤ ਧਾਰਾ ਜਿਵੇਂ ਘਰ ਵਿੱਚ ਵਗਦੀ ।

ਤੀਲਾ ਤੀਲਾ ਜੋੜ ਉਸ ਆਲ੍ਹਣਾ ਪਾਇਆ ,
ਬੋਟਾਂ ਨੂੰ ਉਸ ਸੋਹਣਾ ਖਾਬ ਦਿਖਾਇਆ ।

ਸ਼ਤੀਰੀ ਉੱਤੇ ਕੜੀਆਂ ਤੋਂ ਹੇਠਾਂ ਘਰ ਸੀ ,
ਜਦ ਕਦੇ ਉੱਚੀ ਬੋਲਣਾ ਜਾਂਦੀ ਡਰ ਸੀ ।

ਚੁੰਝ ਭਰ ਪਤਾ ਨੀ ਕੀ ਲਿਆਈ ਜਾਂਦੀ ,
ਚੀਂ ਚੀਂ ਕਰਦੇ ਬੋਟਾਂ ਨੂੰ ਕੁਝ ਖੁਆਈ ਜਾਂਦੀ ।

ਉਡਾਰੀ ਮਾਰਦੀ ਚੋਗਾ ਲੈ ਮੁੜ ਆਉਂਦੀ ,
ਉਹਨੂੰ ਵੀ ਤਾਂ ਬੋਟਾਂ ਦੀ ਯਾਦ ਸਤਾਉਂਦੀ ।

ਸੁਬ੍ਹਾ ਤੋਂ ਸ਼ਾਮ ਤੱਕ ਇੰਝ ਲੱਗੀ ਰਹਿੰਦੀ ,
ਕਈ ਵਾਰ ਸ਼ਿਕਾਰੀ ਤੋਂ ਬਚਦੀ ਢਹਿੰਦੀ ।

ਸ਼ਾਮੀ ਜਦ ਧਰੇਕਾਂ ਤੇ ਝੁਰਮਟ ਪਾਉਣਾ ,
ਚੀਂ-ਚੀਂ ਦਾ ਅਨਹਦ ਰਾਗ ਵਜਾਉਣਾ ।

ਅੱਜ ਚੀਂ-ਚੀਂ ਨਾ ਕੰਨੀ ਉਹ ਰਾਗ ਨੇ ਪੈਂਦੇ ,
ਪੱਥਰ ਘਰਾਂ 'ਚ ਬੇਦਿਲ ਲੋਕ ਨੇ ਰਹਿੰਦੇ ।

ਟਾਵਰਾਂ ਦੀ ਵੇਵ ਨੇ ਖਾ ਲਈਆਂ ਚਿੜੀਆਂ ,
ਕਿੱਥੋਂ ਲੱਭੀਏ ਉਹ ਗੁਲਜ਼ਾਰਾਂ ਖਿੜੀਆਂ ।

ਛੱਤ ਤੇ ਪਾਣੀ ਇੱਕ ਰੁੱਖ ਜ਼ਰੂਰੀ ਲਾਓ ,
ਚੌਗਿਰਦੇ ਲਈ ਕੁਝ ਫ਼ਰਜ਼ ਨਿਭਾਓ ।

ਆਓ ਚਿੜੀਆਂ, ਪਾਣੀ ਤੇ ਰੁੱਖ ਬਚਾਈਏ ,
ਬੇਗਮਪੁਰਾ "ਪ੍ਰੀਤ" ਧਰਤ ਬਣਾਈਏ ।

ਸੰਪਰਕ- 99884-66885

# ਧਰਤੀ ਦੀ ਪੁਕਾਰ

-ਮਨਦੀਪ ਕੌਰ ਰਤਨ
ਅੰਮ੍ਰਿਤਸਰ

ਮੈਂ ਧਰਤੀ ਪੰਜ ਦਰਿਆਵਾਂ ਦੀ,
ਪਾਣੀ ਬਿਨ ਹਾਂ ਕੁਮਲਾ ਰਹੀ।

ਮੇਰੇ ਖੂਹਾਂ ਦਾ ਮਿੱਠਾ ਸ਼ਰਬਤ ਸੀ,
ਮੁੜ ਉਸਨੂੰ ਹਾਂ ਤਰਸ ਰਹੀ।

ਕਈਆਂ ਭਰ- ਭਰ ਅੰਦਰ ਰੱਖ ਲਿਆ,
ਕਈਆਂ ਨੂੰ ਭਰ ਡੋਲਣ ਦੀ ਖ਼ਬਤ ਰਹੀ।

ਸੁੱਕ ਮਾਂਜ ਦਾ ਫਿਰ ਆਊ ਜਮਾਨਾ,
ਜੇ ਨਾ ਕਿਸੇ ਦੇ ਖਾਨੇ ਪਈ ।

ਇੱਕ ਤਰਸੇ ਪਾਣੀ ਦੀ ਬੂੰਦ-ਬੂੰਦ ਨੂੰ ,
ਇੱਕ ਭਰ ਪਾਣੀ ਦਾ ਮੱਟ ਰਹੀ।

ਪਾਣੀ ਜੀਵਨ ਦਾ ਸੋਮਾ ਵੇ ਅੜਿਆ,
ਵਾਰ ਵਾਰ ਹਾਂ ਤੈਨੂੰ ਵਰਜ ਰਹੀ।

ਧਰਤੀ ਬਣ ਪਪੜੀ ਸੁੱਕ ਰਹੀ,
ਕਿਉਂ ਨਾ ਤੈਨੂੰ ਸਮਝ ਰਹੀ।

ਪਾਣੀ ਬਣਿਆ ਅਸਲੀ ਗਹਿਣਾ,
ਗਲ ਤਬੀਤੀ ਵਾਂਗ ਚਮਕ ਰਹੀ।

ਇਸ ਨਾਲ ਹੀ ਲਹਿਰਾਂ ਬਹਿਰਾਂ ,
ਇਸੇ ਨਾਲ ਕੁਦਰਤ ਮੌਲ ਰਹੀ।

ਜਲ ਬਿਨ ਨਾ ਜਗ ਹੋਵੇ ਸੱਖਣਾ,
ਦੀਪ ਸੁਣ,ਧਰਤੀ ਹੈ ਪੁਕਾਰ ਰਹੀ ।

'ਆਪਣੀ ਆਵਾਜ਼ ਪੁਰਸਕਾਰ' ਜੇਤੂ ਕਹਾਣੀ ਸੰਗ੍ਰਹਿ 'ਜਮਰੌਦ'
ਪਾਠਕ ਦੀ ਨਜ਼ਰ ਤੋਂ

# ਜਮਰੌਦ – ਪੰਜਾਬੀ ਸਮਾਜ ਦਾ ਅਕਸ

-ਤੇਜਵੰਤ ਸਿੰਘ ਸੱਗੂ ਰਾਣਾ

ਕਰੀਬ ਇਕ ਸਾਲ ਪਹਿਲਾਂ ਟੈਲੀਵਿਜ਼ਨ 'ਤੇ ਯੂ ਟਯੂਬ 'ਤੇ ਪ੍ਰੋਗਰਾਮਾਂ ਨੂੰ ਤਰਤੀਬ ਕਰਦਿਆਂ ਨੇੜ ਭਵਿਖ ਵਿੱਚ ਰਿਲੀਜ਼ ਹੋਣ ਵਾਲੀ ਫ਼ਿਲਮ ਜਮਰੌਦ ਦੇ ਨਾਂ ਨੇ ਖਿੱਚ ਪਾਈ ਤੇ ਜਦੋਂ ਜਮਰੌਦ ਫ਼ਿਲਮ ਦਾ ਤਿੰਨ ਕੁ ਮਿੰਟ ਦਾ ਟ੍ਰੇਲਰ ਮੁੱਕਿਆ ਤਾਂ ਸਕਰੀਨ 'ਤੇ ਆਇਆ, ਕਹਾਣੀ 'ਵਰਿਆਮ ਸਿੰਘ ਸੰਧੂ'। ਨਾਂ ਦੇਖ ਪੜ੍ਹ ਕੇ ਟ੍ਰੇਲਰ ਦੂਜੀ ਵਾਰੀ ਹੋਰ ਗਹੁ ਨਾਲ ਵੇਖਿਆ ਤਾਕਿ ਰਿਲੀਜ਼ ਹੋਣ ਬਾਬਤ ਪੂਰੀ ਜਾਣਕਾਰੀ ਹੋ ਜਾਏ। ਘਰ 'ਚ ਵੀ ਪਰਵਾਰ ਨਾਲ ਗੱਲ ਸਾਂਝੀ ਕੀਤੀ ਤੇ ਜ਼ੋਰ ਦਿੱਤਾ ਕਿ ਇਸ ਫ਼ਿਲਮ ਨੂੰ ਸਾਰੇ ਜਣੇ ਮਿਲ ਕੇ ਦੇਖਾਂਗੇ। ਪਰ ਰੋਟੀ ਖਾਣ ਲਗਿਆਂ ਦਿਲ 'ਚ ਇਕ ਗੱਲ ਆਈ ਕਿ ਫ਼ਿਲਮ ਦੀ ਰਿਲੀਜ਼ 'ਚ ਤਾਂ ਹਾਲੇ ਕੁਝ ਦਿਨ ਹਨ ਕਿਉਂ ਨਾ ਇਹਨਾਂ ਦਿਨਾਂ ਵਿੱਚ ਪਹਿਲੋਂ ਇਹ ਕਹਾਣੀ ਪੜ੍ਹੀ ਜਾਏ ਤਾਕਿ ਆਪ ਉਹਦੀ ਰੂਹ ਨੂੰ ਸਮਝ ਕੇ ਫ਼ਿਲਮ ਵੇਖੀ ਜਾਏ। ਵੱਡੇ ਬੇਟੇ ਅਕਸ ਦੇ ਰਾਹੀਂ ਜਮਰੌਦ ਨੂੰ ਆਰਡਰ ਕਰ ਕੇ ਰਜ਼ਾਈ ਕੱਢੀ ਤੇ ਸੁਪਨਿਆਂ ਦੀ ਦੁਨੀਆਂ ਦਾ ਬਾਰ ਖੜਕਾ ਦਿੱਤਾ।




ਜਮਰੌਦ ਹਫ਼ਤੇ ਕੁ ਵਿੱਚ ਹੀ ਪਹੁੰਚ ਗਈ। ਕਿਤਾਬ ਵੇਖ ਕੇ ਹੋਰ ਵੀ ਖੁਸ਼ੀ ਹੋਈ ਕਿਉਂਕਿ ਇਸ ਵਿੱਚ ਜਮਰੌਦ ਦੇ ਨਾਲ ਦੋ ਹੋਰ ਕਹਾਣੀਆਂ ਵੀ ਹਨ ਤੇ ਉਹਨਾਂ ਦੋ ਕਹਾਣੀਆਂ ਵਿੱਚ ਜਮਰੌਦ ਕਹਾਣੀ ਇਉਂ ਪਈ ਹੈ ਜਿਵੇਂ ਵੱਡੀ ਤੇ ਛੋਟੀ ਭੈਣ ਦਾ ਵਿਚਕਾਰਲਾ ਲਾਡਲਾ ਵੀਰ।

ਜਮਰੌਦ ਕਹਾਣੀ ਸੰਗ੍ਰਹਿ ਦੀਆਂ ਤਿੰਨੇ ਕਹਾਣੀਆਂ ਕੁਝ ਖਾਸ ਹਾਲਾਤਾਂ ਨੂੰ ਪਾਠਕਾਂ ਦੇ ਸਾਹਮਣੇ ਰੂਬਰੂ ਕਰਵਾਉਂਦੀਆਂ ਹਨ ਤੇ ਉਸ ਵਿੱਚੋਂ ਉਪਜੀ ਜਰੂਰਤ ਨੂੰ ਵੀ ਰੂਪਮਾਨ ਕਰਦੀਆਂ ਹਨ। ਕਾਲੇ ਦਿਨਾਂ ਦੇ ਇਤਿਹਾਸ ਨੂੰ ਪਾਠਕਾਂ ਦੇ ਸਨਮੁਖ ਲੈ ਕੇ ਆਉਂਦੀਆਂ ਹਨ। ਨੌਜਵਾਨਾਂ ਨੂੰ ਭਵਿੱਖ 'ਚ ਆਪਣਾ ਕਿੱਲਾ ਪੱਕਾ ਰੱਖਣ ਦੇ ਸਬਕ ਵੀ ਸਿਖਾਉਂਦੀਆਂ ਹਨ।

ਪਹਿਲੀ ਕਹਾਣੀ 'ਰਿਮ ਝਿਮ ਪਰਬਤ' ਦਾ ਨਾਇਕ ਸ੍ਰ. ਅਰਜਨ ਸਿੰਘ ਅਣਖ ਨਾਲ ਭਰਪੂਰ, ਕਿਰਦਾਰ ਦਾ ਉੱਚਾ ਸੁੱਚਾ, ਅਸੂਲਾਂ ਦਾ ਪੱਕਾ ਤੇ ਜਿੰਦਗੀ ਨੂੰ ਇਕ ਹੋਰ ਮੌਕਾ ਦੇਣ ਵਾਲਾ ਇਨਸਾਨ ਹੈ ਤੇ ਹਰ ਹੀਲੇ ਆਪਣੀ ਧੌਲੀ ਦਾੜ੍ਹੀ ਨੂੰ ਅੰਤ ਤੱਕ ਬੇਦਾਗ ਹੀ ਦੇਖਣਾ ਚਾਹੁੰਦਾ ਹੈ। ਉਸ ਦੀ ਇਸ ਰੀਝ, ਦਾੜ੍ਹੀ ਨੂੰ ਬੇਦਾਗ ਰੱਖਣ ਵਿੱਚ ਉਸ ਦਾ ਰਾਹ ਉਸ ਦੇ ਪਿਤਾ ਦਾ ਸੰਘਰਸ਼, ਕਿਰਦਾਰ, ਸਿੱਖਿਆ, ਉਸ ਦੇ ਪਿੰਡ ਦਾ ਸ਼ਹੀਦੀ ਇਤਿਹਾਸ ਤੇ ਲਾਲਾ ਮਾਇਆ ਰਾਮ ਦਾ ਵਿਸ਼ਵਾਸ ਉਹਦੇ ਨਾਲ ਉਹਦੇ ਲਾਲ ਸਿਰੇ ਨੂੰ ਵੀ ਜਿੱਤਣ ਤੋਂ ਬਾਅਦ ਸਿਰ ਸੁੱਟਣ ਦੀ ਹਿੰਮਤ ਬਖਸ਼ਦਾ ਹੈ। ਉਹ ਕਿਸੇ ਵੀ ਕਾਰਨ ਕਰ ਕੇ ਆਪਣੇ ਪਿੰਡ ਦੇ ਸ਼ਹਾਦਤਾਂ ਨਾਲ ਸਿਰਜੇ ਇਤਿਹਾਸ ਨੂੰ ਊਂਨੀ ਨਹੀਂ ਹੋਣ ਦੇਣਾ ਚਾਹੁੰਦਾ। ਉਹ ਦੂਜਿਆਂ ਤੋਂ ਵੱਧ ਆਪਣੇ ਆਪ ਨੂੰ ਤਕੜੀ ਵਿੱਚ ਰੱਖ ਕੇ ਤੋਲਦਾ ਹੈ ਤੇ ਇਸ ਕਰ ਕੇ ਹੀ ਕਿਸੇ ਵੀ ਗਲਤ ਗੱਲ ਦੇ ਖਿਲਾਫ਼ ਬੋਲਣ ਤੇ ਖੜ੍ਹਣ ਵਿੱਚ ਉਹਨੂੰ ਕੋਈ ਪਰੇਸ਼ਾਨੀ ਨਹੀਂ ਆਉਂਦੀ। ਆਪਣੇ ਪਿਤਾ ਜੀ ਦੀ ਗੱਲ ਕਿ ਕਿਰਪਾਨ ਮਿਆਨ 'ਚੋਂ ਉਦੋਂ ਬਾਹਰ ਕੱਢਣੀ ਚਾਹੀਦੀ ਹੈ ਜਦੋਂ ਕਿਸੇ ਦੀਨ ਦੁਖੀ ਦੀ ਰਾਖੀ ਕਰਨੀ ਹੋਵੇ, ਅਣਖ ਨੂੰ ਉੱਚਾ ਚੁਕਣਾ ਹੋਵੇ, ਬਚਾਅ ਕਰਨਾ ਹੋਵੇ ਜਾਂ ਸ਼ਹੀਦੀ ਦੇਣ ਦੀ ਸੋਚ ਲਈ ਹੋਵੇ, ਉਹਨੇ ਪੱਕਿਆਂ ਹੀ ਪੱਲੇ ਬੰਨ੍ਹੀ ਹੋਈ ਹੈ ਤੇ ਇਹੋ ਆਪਣੇ ਬੱਚਿਆਂ ਤੇ ਉਹਨਾਂ ਦੇ ਬੱਚਿਆਂ ਨੂੰ ਵੀ ਕਹਿੰਦਾ ਹੈ, ਜਦੋਂ ਉਹਨਾਂ 'ਚੋਂ ਹੀ ਇਕ ਬੱਚਾ ਕਿਰਪਾਨ ਨੂੰ ਹੱਥ ਪਾਉਣ ਲਗਦਾ ਹੈ। ਪਰ ਇਕ ਨਾਮੁਰਾਦ ਘਟਨਾ ਮਗਰੋਂ, ਅਰਜਨ ਸਿੰਘ, ਅਗਲੀ ਸਵੇਰ ਆਪਣੇ ਕਿਰਦਾਰ ਨੂੰ ਬੁਲੰਦੀ ਤੇ ਲਿਜਾਂਦਾ ਹੋਇਆ ਸ਼ਹੀਦ ਹੋ ਜਾਂਦਾ ਹੈ ਕਿਉਂਕਿ ਉਹਦਾ ਸੁਨੇਹਾ ਜ਼ਿੰਦਗੀ ਨੂੰ ਜਿਉਂਦੇ ਰਖਣ ਵਿੱਚ ਹੈ ਤੇ ਭਾਵੇਂ ਸਮਾਂ

ਕਿੰਨਾਂ ਵੀ ਖਰਾਬ ਕਿਉਂ ਨਾ ਹੋਵੇ ਜੋ ਹਾਲਾਤਾਂ ਨੂੰ ਨਾ ਸਿਰਫ਼ ਖਰਾਬ ਕਰ ਦੇਂਦੇ ਹਨ ਬਲਕਿ ਉਸ ਲਛਮਣ ਰੇਖਾ ਤੋਂ ਵੀ ਪਾਰ ਲੈ ਜਾਂਦੇ ਹਨ ਜਿੱਥੋਂ ਰਾਹ ਮੁੜਦੇ ਨਹੀਂ। ਸਮਾਜ ਦੇ ਜਿੰਮੇਵਾਰ ਵਿਅਕਤੀਆਂ ਨੂੰ ਇਹ ਗੱਲ ਸਮਝਣੀ ਚਾਹੀਦੀ ਹੈ ਕਿ ਜੇ ਹਰ ਹੱਥ ਨੂੰ ਕੰਮ ਮਿਲ ਜਾਏ, ਸਿੱਖਿਆ ਮਿਲ ਜਾਏ ਤੇ ਢਿੱਡ ਭਰ ਰੋਟੀ ਮਿਲ ਜਾਏ ਤਾਂ ਸ਼ਾਇਦ ਨੌਜਵਾਨਾਂ ਦੀ ਇਸ ਲਛਮਣ ਰੇਖਾ ਦੀ ਥਾਂ ਕਿਸੇ ਹੋਰ ਲਛਮਣ ਰੇਖਾ ਨੂੰ ਪਾਰ ਕਰਨ ਦੀ ਸੋਚ ਹੋਰ ਵੱਧ ਗੁਲਜ਼ਾਰ ਹੋਵੇ। ਸ੍ਰ. ਅਰਜਨ ਸਿੰਘ ਆਪਣੇ ਆਪ ਨੂੰ ਕਿਰਦਾਰ ਦੀ ਹਰ ਕਸਵੱਟੀ ਤੇ ਆਪ ਤੋਲਣ ਵਿੱਚ ਵਿਸ਼ਵਾਸ ਰਖਦਾ ਹੈ ਨਾ ਕਿ ਦੂਜਿਆਂ ਹੱਥੋਂ ਤੁਲਣ ਵਿੱਚ। ਉਹ ਗਲਤ ਕਰਦਾ ਨਹੀਂ ਪਰ ਜੇ ਕੋਈ ਵਾਰਦਾਤ ਉਹਦੇ ਬਚਾਅ ਕਰਨ ਦੇ ਬਾਵਜੂਦ ਵੀ ਵਾਪਰ ਜਾਏ ਤਾਂ ਉਹਦਾ ਕਿਰਦਾਰ ਉਹਨੂੰ ਹੀ ਝੰਜੋੜਦਾ ਹੈ ਕਿਉਂਕਿ ਉਹਦੇ ਪਿਤਾ ਨੇ ਆਪਣੇ ਸਰਗਰਮ ਦਿਨਾਂ ਵਿੱਚ ਨਾ ਕਦੀ ਕੰਡ ਦਿਖਾਈ ਸੀ ਤੇ ਨਾ ਹੀ, ਇਸ ਕਰ ਕੇ ਸ੍ਰ. ਅਰਜਨ ਸਿੰਘ ਨੇ ਆਪਣੇ ਪੁੱਤਰ ਮੋਹ ਨੂੰ ਛੱਡ ਕੇ ਪੁੱਤਰ ਨੂੰ, ਕੰਡ ਦਿਖਾਉਣ ਦੀ ਆਗਿਆ ਦਿੱਤੀ ਸੀ ਕਿਉਂਕਿ ਪਿੰਡ ਦੇ ਸ਼ਹੀਦਾਂ ਨੇ ਜੋ ਇਤਿਹਾਸ ਸਿਰਜਿਆ ਹੋਇਆ ਹੈ ਉਸਨੂੰ ਉਹਨੇ ਹੋਰ ਇੱਕੀ ਕਰੀ ਰਖਣਾ ਹੈ, ਆਪਣੇ ਤੇ ਆਪਣੇ ਪਰਵਾਰ ਕਰ ਕੇ ਉਸ ਸ਼ਹੀਦੀ ਇਤਿਹਾਸ ਨੂੰ ਬੱਟਾ ਨਹੀਂ ਲੱਗਣ ਦੇਣਾ।

ਦੂਜੀ ਕਹਾਣੀ ਜਮਰੌਦ ਪੀੜ੍ਹੀਆਂ, ਪੱਤੀਆਂ, ਮਾਹੌਲ 'ਤੇ ਸਮੇਂ ਦੀ ਮਾਰ ਤੇ ਸਮਾਜਿਕ ਤਾਣੇ ਬਾਣੇ 'ਚ ਸਿਰਜਿਆ ਇਕ ਹੋਰ ਦਰਿਆ ਹੈ ਜੋ ਸਮੁੰਦਰੋਂ ਪਾਰ ਤੱਕ ਫੈਲਿਆ ਹੋਇਆ ਹੈ। ਕਹਾਣੀ ਦਾ ਮੁਖ ਪਾਤਰ ਕਿਸਾਨ ਅਮਰ ਸਿੰਘ ਜੋ ਆਪਣੇ ਪਰਵਾਰ ਵਿੱਚ ਅਤੇ ਆਲ਼ੇ ਦੁਆਲ਼ੇ ਵਾਪਰਦੇ ਘਟਨਾਕ੍ਰਮ ਨੂੰ ਗਹੁ ਨਾਲ ਵੇਖਦਾ ਹੋਇਆ ਕੁਝ ਰੀਝਾਂ ਪਾਲੀ ਬੈਠਾ ਹੈ ਕਿ ਉਹ ਵੀ ਬੇਇਨਸਾਫੀਆਂ ਦਾ ਜਵਾਬ ਦੇਵੇਗਾ, ਉਹਦਾ ਘਰ ਵੀ ਸੁਖਾਲੇ ਪਰਵਾਰਾਂ ਦੀ ਗਿਣਤੀ ਮਿਣਤੀ ਵਿੱਚ ਆਏਗਾ। ਇਸ ਕਰ ਕੇ ਹੀ ਉਹ ਆਪਣੇ ਵੱਡੇ ਪੁੱਤਰ ਅਮਰੀਕ ਨੂੰ ਪੜ੍ਹਨ ਤੋਂ ਬਾਅਦ ਕਿਸੇ ਵੀ ਤਰ੍ਹਾਂ ਕਨੇਡਾ ਭੇਜਣਾ ਚਾਹੁੰਦਾ ਹੈ ਤੇ ਆਪਣੇ ਫੌਜੀ ਸ਼ਹੀਦ ਤਾਏ ਦੇ ਪੁੱਤ ਭਰਾ ਜਰਨੈਲ ਸਿੰਘ ਵਾਂਗ ਉੱਥੋਂ ਦਾ ਹੀ ਵਸਨੀਕ ਬਨਾਉਣਾ ਚਾਹੁੰਦਾ ਹੈ ਤਾਕਿ ਉਹਦੇ ਵਸਨੀਕ ਬਨਣ ਤੋਂ ਬਾਅਦ ਉਹ ਆਪਣੀ ਛੋਟੀ ਧੀ ਤੇ ਦੂਜੇ ਪੁੱਤਰ ਨੂੰ ਵੀ ਆਪਣੀ ਘਰ ਦੀ ਦੇ ਨਾਲ ਪਰਵਾਸ ਕਰਵਾ ਸਕੇ ਤੇ ਵਿਆਹੀ ਵੱਡੀ ਧੀ ਨੂੰ ਬਾਅਦ ਵਿੱਚ ਹੋਰ ਹੀਲਾ ਕਰ ਕੇ ਸੱਦ ਲਿਆ ਜਾਏ। ਇਸ ਫੈਸਲੇ ਵਿੱਚ ਉਹਨਾਂ ਦਾ ਸ਼ਰੀਕਾਂ ਦੀ ਖੇਡ ਦਾ ਨਿਸ਼ਾਨਾ ਬਨਣਾ, ਪੰਜਾਬ ਵਿੱਚ ਸਮੇਂ ਅਤੇ ਮਾਹੌਲ ਦਾ ਖ਼ਰਾਬ ਹੋਣਾ, ਪੰਜਾਬ ਵਿੱਚ ਰੋਜ਼ਗਾਰਾਂ ਦਾ ਗਲਾ ਘੁੱਟ ਜਾਣਾ, ਸਰਕਾਰਾਂ ਦਾ ਰੋਜ਼ਗਾਰਾਂ ਤੋਂ ਮੂੰਹ ਫੇਰਨਾ ਤੇ ਰਿਮ ਝਿਮ ਪਰਬਤ ਕਹਾਣੀ ਵਿੱਚ ਕਿੱਲੀ ਟੰਗੀ ਤਲਵਾਰ ਉੱਤੇ ਖੇਤਾਂ 'ਚ ਆਏ ਰਾਹ ਭਟਕੇ ਮੁੰਡਿਆਂ ਵਲੋਂ ਸਟੈਨਗਨ ਦਾ ਟੰਗਣਾ ਹੋਰ ਵੀ ਸਹਾਈ ਹੁੰਦਾ ਹੈ। ਪਰ ਪੁੱਤਰ ਅਮਰੀਕ ਸਿੰਘ ਦਾ ਇਕ ਐਕਸੀਡੈਂਟ ਵਿੱਚ ਉਹਨਾਂ ਦੇ ਕੁਝ ਦਿਨਾਂ ਵਿੱਚ ਹੀ ਕਨੇਡਾ ਪਹੁੰਚਣ ਦੇ ਪ੍ਰੋਗਰਾਮ ਤੋਂ ਪਹਿਲੋਂ ਹੀ ਵਿਛੋੜਾ ਦੇ ਜਾਣਾ ਅਮਰ ਸਿੰਘ ਨੂੰ ਫੇਰ ਹੱਥ ਖਾਲੀ ਹੋ ਜਾਣ ਦਾ ਅਹਿਸਾਸ ਕਰਵਾਉਣ ਲਗਦਾ ਹੈ। ਉਹ ਇਹਨਾਂ ਖਾਲੀ ਹੱਥਾਂ ਦੇ ਦੁੱਖ ਦੇ ਅਹਿਸਾਸ ਨੂੰ ਆਪਣੇ ਪਰਵਾਰ, ਸਕੇ ਸੰਬੰਧੀਆਂ, ਸ਼ਰੀਕਾਂ, ਕਾਮਿਆਂ ਤੇ ਪਿੰਡ ਤੋਂ ਬਚਾਈ ਰਖਣਾ ਚਾਹੁੰਦਾ ਹੈ ਕਿਉਂਕਿ ਉਸਦੇ ਭਰਾ ਜਰਨੈਲ ਸਿੰਘ ਨੇ ਹਿਦਾਇਤ ਕੀਤੀ ਹੋਈ ਹੈ ਕਿ ਜੇ ਐਕਸੀਡੈਂਟ ਦੀ ਗੱਲ ਫੈਲ ਗਈ ਤਾਂ ਵੀਜ਼ਿਆਂ ਨੂੰ ਨਾ ਵੀ ਹੋ ਸਕਦੀ ਹੈ ਕਿਉਂਕਿ ਉਹਨਾਂ ਨੂੰ ਸਾਂਭਣ ਵਾਲਾ ਤਾਂ ਹੈ ਨਹੀਂ। ਇਸ ਲਈ ਜਰਨੈਲ ਸਿੰਘ ਤਾਕੀਦ ਕਰਦਾ ਹੈ ਕਿ ਜੇ ਉਹ ਦੋ ਕੁ ਦਿਨਾਂ ਵਿੱਚ ਹੀ ਕਨੇਡਾ ਪਰਵਾਰ ਸਮੇਤ ਪਹੁੰਚ ਜਾਂਦੇ ਹਨ ਜਿਸ ਦਾ ਇੰਤਜ਼ਾਮ ਅਮਰੀਕ ਐਕਸੀਡੈਂਟ ਤੋਂ ਪਹਿਲਾਂ ਲੋੜੀਂਦੀ ਕਾਰਵਾਈ ਕਰ ਕੇ ਤੇ ਉਹਨੇ ਕਰਵਾ ਦਿੱਤਾ ਹੈ ਤਾਂ ਉਹ ਉਸ ਸੁਪਨੇ ਦੀ ਤਾਮੀਲ ਹਾਲੇ ਵੀ ਕਰ ਸਕਦੇ ਹਨ ਜੋ ਅਮਰ ਸਿੰਘ ਨੇ ਵੇਖਿਆ ਹੋਇਆ ਹੈ। ਅਮਰ ਸਿੰਘ ਆਪਣਾ ਦੁਖ, ਖਿਆਲ ਤੇ ਸੁਪਨੇ ਟੁੱਟਣ ਤੇ ਜੁੜਣ ਵਿੱਚ ਇੰਨਾਂ ਦਬਿਆ ਗਿਆ ਹੈ ਕਿ ਉਹਨੂੰ ਪਤਾ ਹੀ ਨਹੀਂ ਕਿ ਪਿੰਡ ਉਹਦੇ ਨਾਲ ਖੜ੍ਹਾ ਹੈ, ਸ਼ਰੀਕ ਇਸ ਸਮੇਂ ਉਹਦੀ ਹਿੰਮਤ ਨੂੰ ਖੋਰਾ ਨਹੀਂ ਲਗਣ ਦੇਣਾ ਚਾਹੁੰਦੇ। ਭਾਵੇਂ ਸਭ ਕੁਝ ਤੋਂ ਵੱਧ ਡਰ ਉਹਨੂੰ ਆਪਣੇ ਸ਼ਰੀਕੇ ਦੇ ਭਰਾ ਦਲੀਪ ਸਿੰਘ ਤੋਂ ਹੈ ਜਿਸ ਦੇ ਮੂੰਹ ਵਿੱਚ ਰਾਮ-ਰਾਮ ਤੇ ਬਗਲ ਵਿੱਚ ਛੁਰੀ ਹੁੰਦੀ ਰਹੀ ਹੈ ਪਰ ਉਹ ਵੀ ਇਸ ਘੜੀ ਉਹਦੇ ਹੱਕ ਵਿੱਚ ਨਿਤਰਨ ਦਾ ਫੈਸਲਾ ਕਰੀ ਬੈਠਾ ਹੈ। ਜਿਵੇਂ ਉਹਦਾ ਕਾਮਾ, ਪਿੰਡ ਦਾ ਨੰਬਰਦਾਰ, ਪ੍ਰੋਫੈਸਰ ਸਾਹਿਬ ਦਾ ਪਰਵਾਰ ਜਿਹਨੂੰ ਸਾਰਿਆਂ ਤੋਂ ਪਹਿਲੋਂ ਪਤਾ ਲਗਾ ਸੀ ਕਿਉਂਕਿ ਟੈਲੀਫੋਨ ਉਹਨਾਂ ਘਰ ਹੀ ਆਇਆ ਸੀ ਤੇ ਸਾਰਾ ਪਿੰਡ, ਸ਼ਰੀਕ ਤੇ ਆਪਣੀਆਂ ਪੱਤੀਆਂ ਵਾਲੇ ਘਰ ਜੋ ਜਮਰੌਦ ਦੀ ਫਤਿਹ ਤੇ ਪਿੰਡ ਦੇ ਗੁਰਦੁਆਰੇ ਪਾਠ ਕਰਵਾ ਆਪਣੇ ਸ਼ਹੀਦ ਪੁਰਖਿਆਂ ਨੂੰ ਯਾਦ ਕਰ ਰਾਤ ਵੇਲੇ ਆਤਿਸ਼ਬਾਜ਼ੀ ਕਰਦੇ ਹਨ

ਜਿਹਨੂੰ ਉਹਨਾਂ ਟਾਲ ਦਿੱਤਾ ਹੈ ਅਮਰ ਸਿੰਘ ਦੇ ਪਰਵਾਰ ਦੇ ਪਿੰਡੋਂ ਜਾਣ ਤੱਕ। ਇਸ ਸਾਰੇ ਤੋਂ ਬੇਖਬਰ ਆਪਣੇ ਆਪ ਨੂੰ ਸੰਭਾਲਦਾ-ਸਾਂਭਦਾ ਹੋਇਆ ਅਮਰ ਸਿੰਘ ਕਨੇਡਾ ਪਹੁੰਚਦਾ ਹੈ। ਪਤਨੀ ਦੇ ਰੋਹ ਦਾ ਸਾਹਮਣਾ ਕਰਦਾ ਹੈ, ਸਿਰ ਪਈ ਹੋਈ ਜਿੰਮੇਵਾਰੀ ਨੂੰ ਨਿਭਾਉਣ ਦੀ ਤਿਆਰੀ ਕਰਦਾ ਹੈ। ਅਮਰੀਕ ਦੇ ਨਵ ਜੰਮੇ ਬੱਚੇ ਦਾ ਗੋਦੀ ਵਿੱਚ ਆ ਜਾਣਾ ਉਸ ਵਿੱਚ ਨਵੀਂ ਰੂਹ ਫੂਕਦਾ ਹੈ ਤੇ ਅਮਰੀਕ ਵਲੋਂ ਪਿੰਡ ਦੇ ਆਪਣੇ ਖੇਤਾਂ ਵਿੱਚ ਲਾਏ ਅੰਬ ਦੇ ਬੂਟੇ ਤੋਂ ਫੱਲ ਮਿਲਣ ਦੇ ਸੁਪਨੇ ਦੇ ਸਾਕਾਰ ਹੋਣ ਵਾਂਗ ਲਗਣ ਲਗਦਾ ਹੈ।

ਤੀਜੀ ਕਹਾਣੀ 'ਮੈਂ ਰੋ ਨਾ ਲਵਾਂ ਇਕ ਵਾਰ', ਬੇਜ਼ਮੀਨੇ ਮਜ਼੍ਹਬੀ ਸਿੱਖਾਂ ਦੇ ਮੁੰਡੇ ਨਿੰਦਰ ਅਤੇ ਪਿੰਡ ਦੀ ਫਿਰਨੀ ਵਿੱਚ ਵਸਦੀ ਭਾਈਚਾਰਕ ਸਾਂਝ, ਸਮਾਜਿਕ ਵਿਵਸਥਾ, ਜਰੂਰਤ, ਰੀਝਾਂ, ਮੁਕਾਬਲਿਆਂ, ਚੌਧਰਪੁਣੇ ਤੇ ਅਸੰਤੁਲਨ ਨਾਲ ਪੈਦਾ ਹੋਏ ਹਾਲਾਤਾਂ ਨੂੰ ਪਾਠਕਾਂ ਦੇ ਰੂਬਰੂ ਕਰਦੀ ਹੈ। ਨਿੰਦਰ ਆਪਣੇ ਧਰਾਤਲ ਨੂੰ ਤਾਂ ਬਦਲ ਨਹੀਂ ਸਕਦਾ ਪਰ ਸੁਪਨਿਆਂ ਨੂੰ ਸਿਰਜ ਕੇ ਉਹ ਹਰ ਉਸ ਰੂਪ, ਸ਼ੈ ਤੇ ਤ੍ਰਿਸ਼ਣਾ ਦੀ ਤਾਂਘ ਕਰਦਾ ਹੈ ਜਿਸ ਨਾਲ ਉਸਦੇ ਧਰਾਤਲ ਦੇ ਰੁਤਬੇ 'ਚ ਫ਼ਰਕ ਪੈ ਜਾਏ ਤੇ ਉਹ ਵੀ ਰਜ਼ਵੀਂ ਜ਼ਿੰਦਗੀ ਜੀਅ ਸਕੇ। ਪਰ ਉਸਦਾ ਮਜ਼੍ਹਬੀ ਤੇ ਮਾਸਟਰ ਜਸਵੰਤ ਹੁਰਾਂ ਦੇ ਘਰ ਕਾਮਾ ਹੋਣਾ ਜਿਵੇਂ ਉਸਦੇ ਪਿਉ ਦਾਦੇ ਵੀ ਇਸ ਘਰ ਪਰਵਾਰ ਨਾਲ ਜੁੜੇ ਰਹੇ ਨੇ, ਉਸਦੇ ਪੈਰਾਂ 'ਚ ਪਈਆਂ ਬੇੜੀਆਂ ਵਾਂਗ ਉਹਨੂੰ ਬੇਬਸ ਕਰਦਾ ਰਹਿੰਦਾ ਹੈ, ਕੁਝ ਵੀ ਹੀਲਾ ਚਾਰਾ ਕਰਨ ਤੋਂ! ਉਹ ਸਿੱਖਿਆ ਦੀ ਘਾਟ ਤੇ ਆਪਣਿਆਂ ਸੁਪਨਿਆਂ ਦੀ ਮੁਨਾਦੀ ਕਰ ਕੇ ਹਾਸਿਆਂ ਦਾ ਪਾਤਰ ਬਣਦਾ ਹੈ ਤੇ ਪਰਵਾਰ ਤੋਂ ਗੱਲਾਂ ਵੀ ਸੁਣਦਾ ਹੈ। ਇਸੇ ਕਰਕੇ ਛੋਟੇ ਕੰਮ ਵੀ ਹੱਥੋਂ ਗੁਆ ਲੈਂਦਾ ਹੈ। ਉਹ ਕਿਸਾਨ ਯੂਨੀਅਨ ਦੇ ਲੀਡਰ ਕਿਸਾਨ ਸ੍ਰ. ਭਜਨ ਸਿੰਘ ਨਾਲ ਮਜ਼ਬੂਰੀ ਵੱਸ ਵਾਪਰੀ ਘਟਨਾ ਦੇ ਹਾਲਾਤਾਂ, ਧੀ ਦਾ ਵਿਆਹੀ ਤਾਂ ਜਾਣਾ ਪਰ ਵਲੈਤ ਵਸਦੇ ਜਵਾਈ ਦਾ ਧੋਖਾ ਦੇਣਾ, ਘੱਟ ਜ਼ਮੀਨ ਤੇ ਕਰਜਾਈ ਹੋਣ ਦੇ ਬਾਵਜੂਦ ਪੁੱਤ ਦਾ ਕੰਮ 'ਚ ਹੱਥ ਵਟਾਉਣ ਦੀ ਥਾਂ ਨਸ਼ੇੜੀ ਹੋ ਕੇ ਕਰਜ਼ਾ ਚੜ੍ਹਾਈ ਜਾਣ ਤੋਂ ਬੇਖਬਰ, ਬੇਫ਼ਿਕਰ ਬਸ ਉਂਹਦੇ ਲਈ ਯੂਨੀਅਨ ਦੀ ਪੈਰਵੀ ਕਰਕੇ ਆਈ ਅਮਦਾਦ ਦੇ ਸੁਪਨਿਆਂ ਨੂੰ ਗੁਣਾ ਭਾਗ ਕਰਦਾ ਆਪਣੇ ਪਰਵਾਰ ਦਾ ਹੀ ਕਾਤਲ ਬਣ ਜਾਂਦਾ ਹੈ ਜਿਵੇਂ ਭਜਨ ਸਿੰਘ ਦਾ ਮੁੰਡਾ ਜੋ ਪਿੰਡ ਦੇ ਹੀ ਪੈਸਿਆਂ ਦੇ ਪੀਰ ਦੇ ਹੱਥੋਂ ਨਸ਼ੇੜੀ ਬਣਿਆ ਤੇ ਸਰਕਾਰੋਂ ਆਈ ਅਮਦਾਦ ਨੂੰ ਆਪਣੇ ਲਈ ਨਾ ਵਰਤ ਸਕਣ ਕਰਕੇ ਆਪਣੀ ਮਾਂ ਤੇ ਭੈਣ 'ਤੇ ਜਾਨਲੇਵਾ ਹਮਲਾ ਕਰਦਾ ਹੈ ਪਰ ਆਪਣੀ ਜਿੰਮੇਵਾਰੀ ਨੂੰ ਨਹੀਂ ਸਮਝਣਾ ਚਾਹੁੰਦਾ। ਅੱਡੋ ਅੱਡ ਹਾਲਾਤ, ਘੱਟ ਸਿਖਿਅਤ ਤੇ ਜਿੰਮੇਵਾਰੀਆਂ ਤੋਂ ਮੁਨਕਰ ਹੋਣਾ ਦੋਹਾਂ ਦੇ ਪਰਵਾਰਾਂ ਨੂੰ ਹਸਪਤਾਲ ਤੇ ਦੋਹਾਂ ਨੂੰ ਹੀ ਅਦਾਲਤ ਦਾ ਮੂੰਹ ਵਿਖਾ ਦੇਂਦਾ ਹੈ।

ਡਾ. ਵਰਿਆਮ ਸਿੰਘ ਸੰਧੂ ਦੇ ਨਵੇਂ ਕਹਾਣੀ ਸੰਗ੍ਰਹਿ 'ਜਮਰੌਦ' ਤੇ ਇਸ ਦੀਆਂ ਤਿੰਨੇ ਕਹਾਣੀਆਂ ਪਾਠਕਾਂ ਦੇ ਸਨਮੁਖ ਪੰਜਾਬ ਤੇ ਪੰਜਾਬੀ ਸਮਾਜ ਦੀਆਂ ਸਮੱਸਿਆਵਾਂ- ਅੱਤਵਾਦ ਦੇ ਸਮੇਂ ਤੋਂ ਲੈ ਕੇ ਅੱਜ ਤੱਕ ਦੇ ਸਮੇਂ ਨੂੰ ਸਾਹਮਣੇ ਲਿਆ ਖੜ੍ਹਾ ਕਰਦੀਆਂ ਹਨ। ਇਹ ਕਹਾਣੀਆਂ ਸੋਚਣ ਲਈ ਵੀ ਕਹਿੰਦੀਆਂ ਹਨ ਤੇ ਝੰਜੋੜਦੀਆਂ ਵੀ ਹਨ ਕਿ ਅਣਖ ਭਰਪੂਰ, ਜਿੰਦਾ ਦਿਲ, ਹੱਸਦਾ ਖੇਡਦਾ, ਦੂਰ ਅਦੇਸ਼, 1947 ਦੇ ਭਰਾ ਮਾਰੂ ਰੋਲਿਆਂ ਤੋਂ ਬਾਅਦ ਉਭਰਿਆ ਸੰਭਲਿਆ ਪੰਜਾਬੀ ਸਮਾਜ ਕਿਵੇਂ ਦੁਬਾਰਾ ਅੰਨ੍ਹਾਂ ਨਿਸ਼ਾਨਚੀ ਬਣ ਕੇ ਆਪਣਾ ਸਰਮਾਇਆ ਤੇ ਵਿਰਸਾ ਖ਼ਤਮ ਕਰੀ ਜਾ ਰਿਹਾ ਹੈ। ਉਹ ਜਿਹਨਾਂ ਦੀ ਇਹ ਜਿੰਮੇਵਾਰੀ ਹੈ, ਇਸ ਦਲਦਲ ਵਿੱਚੋਂ ਬਾਹਰ ਕੱਢ ਕੇ ਸੂਰਜ ਦੀ ਰੋਸ਼ਨੀ ਦਿਖਾਉਣ ਦੀ, ਉਹ ਇਸ ਤੋਂ ਪਾਸਾ ਕਿਉਂ ਵੱਟੀ ਬੈਠੇ ਹਨ ਤੇ ਆਪਣੇ ਨਿਜੀ ਸਵਾਰਥ ਪੂਰੇ ਕਰ ਰਹੇ ਹਨ। ਸੰਧੂ ਸਾਹਿਬ ਦੀਆਂ ਇਹ ਕਹਾਣੀਆਂ ਨੌਜਵਾਨਾਂ ਨੂੰ ਜਰੂਰ ਹੀ ਆਪਣੇ ਗਿਰੇਬਾਨ ਵਿੱਚ ਝਾਂਕਣ ਲਈ ਮਜਬੂਰ ਕਰਨਗੀਆਂ ਤਾ ਕਿ ਉਹ ਆਪਣੇ ਅਣਖੀ, ਅਮੀਰ, ਜਿੰਦਾਦਿਲ, ਮਿਹਨਤੀ, ਕਿਰਦਾਰੀ ਤੇ ਮੁਹੱਬਤੀ ਵਿਰਸੇ ਤੋਂ ਸੇਧ ਲੈ ਕੇ ਸਿਖਿਅਤ ਤੇ ਹੱਸਦਾ ਖੇਡਦਾ, ਭਾਈਚਾਰਕ ਸਾਂਝਾ ਨੂੰ ਵੰਡਦਾ ਪੰਜਾਬੀ ਸਮਾਜ ਦੁਬਾਰਾ ਸਿਰਜ ਸਕਣ।

ਸੰਧੂ ਸਾਹਿਬ ਦਾ ਧੰਨਵਾਦ, ਆਪਣੀਆਂ ਇਹਨਾਂ ਕਹਾਣੀਆਂ ਰਾਹੀਂ ਪੰਜਾਬੀ ਸਮਾਜ ਨੂੰ ਆਪਣਾ ਅਕਸ ਦਿਖਾਉਣ ਲਈ।

ਲੋਕ ਮੰਚ ਜਲੰਧਰ ਪੰਜਾਬ ਨੂੰ ਮੁਬਾਰਕਬਾਦ-'ਜਮਰੌਦ' ਕਹਾਣੀ ਸੰਗ੍ਰਹਿ ਨੂੰ ਇਨਾਮ ਵਾਸਤੇ ਚੁਨਣ ਲਈ ਤੇ ਸੰਧੂ ਸਾਹਿਬ ਨੂੰ ਮੁਬਾਰਕਬਾਦ-ਪੰਜਾਬੀਆਂ ਦੀ ਝੋਲੀ 'ਜਮਰੌਦ' ਕਹਾਣੀ ਸੰਗ੍ਰਹਿ ਪਾਉਣ ਲਈ ਜੋ ਆਪਣੀਆਂ ਕਹਾਣੀਆਂ ਰਾਹੀਂ ਸਮਾਜਿਕ ਤਾਣੇ-ਬਾਣੇ/ਹਿਲ ਜੁਲ ਨੂੰ ਯਾਦ ਵੀ ਕਰਵਾਏਗਾ ਤੇ ਰਾਹ ਦਸੇਰਾ ਵੀ ਬਣਦਾ ਰਹੇਗਾ, ਕਈ ਸ਼ਤਾਬਦੀਆਂ ਤੱਕ।

ਸੰਪਰਕ: 9810216996

# ਡਾ. ਵਰਿਆਮ ਸੰਧੂ, ਸੁਖਵਿੰਦਰ ਅੰਮ੍ਰਿਤ ਅਤੇ ਮਦਨ ਵੀਰਾ ਦਾ ਸਨਮਾਨ

## ਲੋਕ ਮੰਚ ਪੰਜਾਬ ਦਾ ਸਾਲਾਨਾ ਸਮਾਗਮ

ਜਲੰਧਰ – ਲੋਕ ਮੰਚ ਪੰਜਾਬ ਵਲੋਂ 4 ਮਾਰਚ 2023 ਨੂੰ ਹੰਸ ਰਾਜ ਮਹਿਲਾ ਮਹਾ ਵਿੱਦਿਆਲਾ ਦੇ ਸਹਿਯੋਗ ਨਾਲ ਕਾਲਜ ਵਿਚ ਕੀਤੇ ਗਏ ਇਕ ਪ੍ਰਭਾਵਸ਼ਾਲੀ ਸਮਾਗਮ ਵਿੱਚ ਪੰਜਾਬੀ ਦੇ ਤਿੰਨ ਉੱਘੇ ਸਾਹਿਤਕਾਰਾਂ ਨੂੰ ਸਨਮਾਨਿਤ ਕੀਤਾ ਗਿਆ। ਸਿਰਮੌਰ ਕਹਾਣੀਕਾਰ ਵਰਿਆਮ ਸਿੰਘ ਸੰਧੂ ਨੂੰ ਕਹਾਣੀ ਸੰਗ੍ਰਹਿ "ਜਮਰੌਦ" ਲਈ "ਆਪਣੀ ਆਵਾਜ਼ ਪੁਰਸਕਾਰ-2022," ਉੱਘੇ ਕਵੀ ਮਦਨ ਵੀਰਾ ਨੂੰ ਕਾਵਿ ਸੰਗ੍ਰਹਿ "ਘੇਰੇ ਤੋਂ ਬਾਹਰ" ਲਈ 'ਕਾਵਿਲੋਕ ਪੁਰਸਕਾਰ 2022' ਅਤੇ ਸੁਖਵਿੰਦਰ ਅੰਮ੍ਰਿਤ ਨੂੰ 'ਆਪਣੀ ਆਵਾਜ਼ ਮਹਿਲਾ ਪੁਰਸਕਾਰ' ਪ੍ਰਦਾਨ ਕੀਤੇ ਗਏ। ਆਪਣੀ ਆਵਾਜ਼ ਪੁਰਸਕਾਰਾਂ ਵਿਚ ਇਕ-ਇਕ ਲੱਖ ਰੁਪਏ ਅਤੇ ਸਨਮਾਨ ਚਿੰਨ੍ਹ ਸ਼ਾਮਿਲ ਸਨ ਅਤੇ ਕਾਵਿਲੋਕ ਪੁਰਸਕਾਰ ਇਕੱਤੀ ਹਜ਼ਾਰ ਰੁਪਏ ਦਾ ਹੈ।

ਸਮਾਗਮ ਦੇ ਮੁੱਖ ਮਹਿਮਾਨ ਪਦਮਸ਼੍ਰੀ ਡਾਕਟਰ ਸੁਰਜੀਤ ਪਾਤਰ ਸਨ ਅਤੇ ਪ੍ਰਧਾਨਗੀ ਕਾਲਜ ਦੀ ਪ੍ਰਿੰਸੀਪਲ ਡਾ. (ਮਿਸਜ਼) ਅਜੇ ਸਰੀਨ , ਲੋਕ ਮੰਚ ਪੰਜਾਬ ਦੇ ਚੇਅਰਮੈਨ ਡਾਕਟਰ ਲਖਵਿੰਦਰ ਸਿੰਘ ਜੌਹਲ, ਪ੍ਰਧਾਨ ਸੁਰਿੰਦਰ ਸਿੰਘ ਸੁੱਨੜ ਅਤੇ ਉੱਘੇ ਪੱਤਰਕਾਰ ਸਤਨਾਮ ਸਿੰਘ ਮਾਣਕ ਨੇ ਕੀਤੀ। ਕਾਲਜ ਦੇ ਪੰਜਾਬੀ ਵਿਭਾਗ ਦੇ ਮੁਖੀ ਪ੍ਰੋ. (ਮੈਡਮ) ਨਵਰੂਪ ਦੇ ਯਤਨਾਂ ਨਾਲ ਪ੍ਰਵਾਨ ਚੜ੍ਹੇ , ਇਸ ਸਮਾਗਮ ਦਾ ਸੰਚਾਲਨ ਪ੍ਰੋ ਕੁਲਜੀਤ ਕੌਰ ਵਲੋਂ ਕੀਤਾ ਗਿਆ। ਲੋਕ ਮੰਚ ਪੰਜਾਬ ਦੇ ਮੀਤ ਪ੍ਰਧਾਨ ਡਾ. ਹਰਜਿੰਦਰ ਸਿੰਘ ਅਟਵਾਲ ਨੇ ਦੱਸਿਆ ਕਿ ਇਸ ਸਮਾਗਮ ਵਿਚ ਡਾਕਟਰ ਬਲਦੇਵ ਸਿੰਘ ਧਾਲੀਵਾਲ, ਢਾਹਾਂ ਇਨਾਮ ਜੇਤੂ ਬਲਵਿੰਦਰ ਸਿੰਘ ਗਰੇਵਾਲ ਅਤੇ ਪ੍ਰੋ. ਨਵਰੂਪ ਨੇ ਸਨਮਾਨਿਤ ਲੇਖਕਾਂ ਬਾਰੇ ਆਪਣੇ ਵਿਚਾਰ ਪੇਸ਼ ਕੀਤੇ। ਸਨਮਾਨ ਪੱਤਰ ਪ੍ਰੋ ਵੀਨਾ ਅਰੋੜਾ, ਪ੍ਰੋ (ਡਾ.) ਸੰਦੀਪ ਸਰਹਾਲੀ ਅਤੇ ਪ੍ਰੋ ਬਲਜਿੰਦਰ ਸਿੰਘ ਰੰਧਾਵਾ ਨੇ ਪੜ੍ਹੇ। ਸਮਾਗਮ ਵਿੱਚ ਸ਼ਾਮਿਲ ਹੋਣ ਵਾਲੀਆਂ ਸ਼ਖ਼ਸੀਅਤਾਂ ਵਿਚ ਸੰਤ ਸਿੰਘ ਸੰਧੂ,ਆਤਮ ਪ੍ਰਕਾਸ਼ ਸਿੰਘ, ਸੁਰਿੰਦਰ ਸੈਣੀ, ਦੀਪਕ ਬਾਲੀ, ਸੰਤੋਖ ਸਿੰਘ ਰੰਧਾਵਾ ,ਸਤਨਾਮ ਸਿੰਘ ਚਾਨਾ, ਡਾਕਟਰ ਰਾਮ ਮੂਰਤੀ, ਸੁਖਪਾਲ ਸਿੰਘ ਥਿੰਦ, ਰਾਕੇਸ਼ ਸ਼ਾਂਤੀਦੂਤ, ਜਤਿੰਦਰ ਪੰਮੀ , ਜਤਿੰਦਰਪਾਲ ਸਿੰਘ (ਪ੍ਰੈੱਸ ਕਲੱਬ), ਸੰਗਤ ਰਾਮ ,ਗੁਰਮੀਤ ਸਿੰਘ (ਵਿਰਸਾ ਵਿਹਾਰ), ਸੋਨਾ ਪੁਰੇਵਾਲ, ਤੇਜਿੰਦਰ ਕੌਰ ਥਿੰਦ,ਰਮਨਪ੍ਰੀਤ ਕੌਰ, ਰਾਜਵੰਤ ਕੌਰ ਸੰਧੂ, ਪਰਮਜੀਤ ਕੌਰ, ਜਤਿੰਦਰ ਹਾਂਸ, ਹਰੀਸ਼ ਅਗਰਵਾਲ , ਹਰਦੇਵ ਵਿਰਕ (ਕਨੇਡਾ) ਸਮੇਤ ਵੱਡੀ ਗਿਣਤੀ ਵਿਚ ਵਿਦਿਆਰਥੀ ਅਤੇ ਵਿਦਵਾਨ ਸ਼ਾਮਿਲ ਸਨ। ਸਮਾਗਮ ਵਿੱਚ ਪ੍ਰੋ ਨਵਰੂਪ ਦੀ ਸ਼ਾਹਮੁਖੀ ਵਿਚ ਛਪੀ ਕਾਵਿ ਪੁਸਤਕ "ਦੁਪਹਿਰ ਖਿੜੀ" ਅਤੇ ਸੰਤੋਖ ਸਿੰਘ ਰੰਧਾਵਾ ਦੀ ਕਾਵਿ ਪੁਸਤਕ "ਯਾਦਾਂ ਦੀ ਖੁਸ਼ਬੋ" ਦਾ ਲੋਕ ਅਰਪਣ ਕੀਤਾ ਗਿਆ । ਲੋਕ ਮੰਚ ਪੰਜਾਬ ਦੇ ਪ੍ਰਧਾਨ ਸੁਰਿੰਦਰ ਸਿੰਘ ਸੁੱਨੜ ਨੇ ਧੰਨਵਾਦੀ ਸ਼ਬਦ ਕਹੇ।

## .ਗ਼ਜ਼ਲ

–ਨਵਜੋਤ ਕੌਰ ਬਾਜਵਾ, ਬਟਾਲਾ

ਕਦੇ ਦੇਵੇ ਹੰਝੂ ਨੈਨਾਂ ਨੂੰ ,ਕਦੇ ਮੁਸਕਾਨ ਜਿਹੀ ਜ਼ਿੰਦਗੀ।
ਕਦੇ ਇਹ ਸ਼ਾਂਤ ਤੇ ਚੁੱਪ ਜਿਹੀ ,ਕਦੇ ਤੂਫ਼ਾਨ ਜਿਹੀ ਜ਼ਿੰਦਗੀ।
ਕਦੇ ਜਾਪੇ ਨਫ਼ਾ ਕੋਈ ਕਦੇ ਨੁਕਸਾਨ ਜਿਹੀ ਜ਼ਿੰਦਗੀ।
ਰੰਗ ਫੁੱਲਾਂ ਜਿਹੇ ਕਈ ਵੰਡਦੀ, ਨਿਰੀ ਫੁੱਲਦਾਨ ਜਿਹੀ ਜ਼ਿੰਦਗੀ।
ਕਦੇ ਵਾਕਿਫ ਜਿਹੀ ਲੱਗਦੀ, ਕਦੇ ਅਣਜਾਣ ਜਿਹੀ ਜ਼ਿੰਦਗੀ।
ਕਦੇ ਇਹ ਹੱਸ ਕੇ ਮਿਲ ਜਾਵੇ , ਕਦੇ ਪਰੇਸ਼ਾਨ ਜਿਹੀ ਜ਼ਿੰਦਗੀ।
ਕਦੇ ਮਾਤ ਪਾਵੇ ਸਮਝਾਂ ਨੂੰ,ਕਦੇ ਨਾਦਾਨ ਜਿਹੀ ਜ਼ਿੰਦਗੀ।
ਹਨੇਰੇ ਵਿੱਚ ਦੇਵੇ ਚਾਨਣ,ਕਦੇ ਰੋਸ਼ਨਦਾਨ ਜਿਹੀ ਜ਼ਿੰਦਗੀ।
ਕਦੇ ਕੌਡੀ ਮੁੱਲ ਨਾ ਪਾਵੇ ਕਦੇ ਕਦਰ ਦਾਨ ਜਿਹੀ ਜ਼ਿੰਦਗੀ।
ਕਦੇ ਇਹ ਮਾਰ ਸੁਟਦੀ ਏ,ਕਦੇ ਮੇਹਰਬਾਨ ਜਿਹੀ ਜ਼ਿੰਦਗੀ।
ਕਦੇ ਇਹ ਵੰਗ ਵੀਹਣੀ ਦੀ, ਕਦੇ ਕਿਰਪਾਨ ਜਿਹੀ ਜ਼ਿੰਦਗੀ।
ਕਦੇ ਬਣ ਜਾਵੇ ਸਰਾਪ ਜਿਹਾ, ਕਦੇ ਵਰਦਾਨ ਜਿਹੀ ਜ਼ਿੰਦਗੀ।
ਕਦੇ ਗੁਮਨਾਮੀ ਵਿੱਚ ਭਟਕੇ,ਕਦੇ ਪਹਿਚਾਣ ਜਿਹੀ ਜ਼ਿੰਦਗੀ।
ਕਦੇ ਇਹ ਸੇਜ ਕੰਡਿਆਂ ਦੀ, ਕਦੇ ਮੇਜ਼ਬਾਨ ਜਿਹੀ ਜ਼ਿੰਦਗੀ।
ਕਦੇ ਡਰ ਜਾਂਦੀ ਦੁਨੀਆਂ ਤੋਂ, ਹੁੰਦੀ ਕੁਰਬਾਨ ਜਿਹੀ ਜ਼ਿੰਦਗੀ ।
ਕਦੇ ਸਭ ਕੁਝ ਪਤਾ ਇਸਨੂੰ, ਕਦੇ ਹੈਰਾਨ ਜਿਹੀ ਜ਼ਿੰਦਗੀ।
ਕੀ ਪਤਾ ਕਦ ਹੱਥੋਂ ਛੁੱਟ ਜੇ , ਬੜੀ ਬੇਈਮਾਨ ਜਿਹੀ ਜ਼ਿੰਦਗੀ।
ਹੱਸ ਕੇ ਚਾਰ ਦਿਨ ਕੱਟੀਏ, ਮਿਲੀ ਮਹਿਮਾਨ ਜਿਹੀ ਜ਼ਿੰਦਗੀ।

ਸੰਪਰਕ– 9501109162

# ਡਾਕਟਰ ਸੁਰਿੰਦਰ ਸਿੰਘ ਗਿੱਲ ਨੂੰ ਅਮਰੀਕਾ ਵਿੱਚ ਸਿੱਖ ਕਮਿਉਨਿਟੀ ਦਾ ਸ਼ਾਂਤੀ ਅੰਬੈਸਡਰ ਨਿਯੁਕਤ ਕੀਤਾ



ਗੁਰਦਾਸਪੁਰ/ਵਾਸ਼ਿੰਗਟਨ ਡੀ. ਸੀ. ਡਾਕਟਰ ਸੁਰਿੰਦਰ ਸਿੰਘ ਗਿੱਲ ਸਿੱਖ ਕਮਿਉਨਿਟੀ ਦੀ ਜਾਣੀ ਪਹਿਚਾਣੀ ਸ਼ਖ਼ਸੀਅਤ ਹਨ। ਜੋ ਤਿੱਬਤੀ ਰੋਡ ਗੁਰਦਾਸਪੁਰ ਦਾ ਵਸਨੀਕ ਹੈ ।ਜਿਸ ਨੇ ਅਮਰੀਕਾ ਵਿੱਚ ਜਾ ਕੇ ਵੀ ਗੁਰਦਾਸਪੁਰ ,ਪੰਜਾਬ ਤੇ ਭਾਰਤ ਦਾ ਨਾਮ ਰੋਸ਼ਨ ਕੀਤਾ ਹੈ। ਜਿਸ ਨੂੰ ਅਮਰੀਕਾ ਵਿੱਚ ਸ਼ਾਂਤੀ ਦੂਤ ਵਜੋਂ ਨਿਯੁਕਤ ਕੀਤਾ ਗਿਆ ਹੈ। ਡਾਕਟਰ ਗਿੱਲ ਨੇਂ ਅਰਦਾਸ ਕਰਕੇ ਵਿਦੇਸ਼ੀ ਕੁਮਿਉਨਿਟੀਆਂ ਨੂੰ ਦਸਿਆ ਕਿ ਪ੍ਰਮਾਤਮਾ ਇਕ ਹੈ। ਉਸ ਨੂੰ ਧਿਆਉਣ ਦੇ ਢੰਗ ਵਖੋ ਵੱਖਰੇ ਹਨ। ਪਰ ਉਹ ਹੈ ਇਕ ਹੈ। ਸਿੱਖ ਸਰਬੱਤ ਦਾ ਭਲਾ ਮੰਗਣ ਵਾਲੀ ਦੂਸਰਿਆਂ ਦੇ ਭਲੇ ਲਈ ਮਰ ਮਿਟਣ ਵਾਲੀ ਕੌਮ ਹੈ। ਡਾਕਟਰ ਗਿੱਲ ਨੇ ਕਿਹਾ ਪਹਿਲੇ ਪਾਤਸ਼ਾਹ ਦੀਆਂ ਸਿੱਖਿਆਵਾਂ ਨਾਮ ਜਪਣਾ, ਕਿਰਤ ਕਰਨਾ ਤੇ ਵੰਡ ਕੇ ਛਕਣ ਦਾ ਸਿਧਾਂਤ ਮਾਨਵਤਾ ਦੀ ਸੇਵਾ ਕਰਨ ਦਾ ਸੰਕਲਪ ਹੈ।ਉਸ ਨੂੰ ਦੂਜੀਆਂ ਕੁਮਿਉਨਿਟੀਆਂ ਵਿੱਚ ਫੈਲਾਉਣ ਤੇ ਦ੍ਰਿੜ ਕਰਨ ਲਈ ਉਪਰਾਲਾ ਕਰਨਗੇ।ਡਾਕਟਰ ਸਾਹਿਬ ਨੇ ਇੰਟਰਫੇਥ ਦੀ 152ਵੀਂ ਪ੍ਰਾਰਥਨਾ ਵਿੱਚ ਹਿੱਸਾ ਲਿਆ। ਉਹਨਾਂ ਵੱਲੋਂ ਕੀਤੀ ਪ੍ਰਾਰਥਨਾ ਨੇ ਹਰੇਕ ਕਮਿਉਨਿਟੀ ਦੇ ਮਨਾਂ ਵਿਚ ਜਗਿਆਸਾ ਪੈਦਾ ਕਰ ਦਿੱਤੀ । ਜਿਸ ਨੂੰ ਬਾਰ ਬਾਰ ਸੁਣਿਆ ਗਿਆ ਤੇ ਉਸ ਤੇ ਅਮਲ ਕਰਨ ਲਈ ਜ਼ੋਰ ਦਿੱਤਾ ਗਿਆ ਹੈ। ਡਾਕਟਰ ਸੁਰਿੰਦਰ ਗਿੱਲ ਜਿੱਥੇ ਪੰਜਾਬੀ ਪੜ੍ਹਾਉਣ ਦੀ ਸੇਵਾ ਕਰ ਰਹੇ ਹਨ ਉੱਥੇ ਸੱਭਿਆਚਾਰ ਨੂੰ ਪ੍ਰਫੁਲਤ ਕਰਨ ਵਿੱਚ ਵੀ ਅਹਿਮ ਰੋਲ ਅਦਾ ਕਰ ਰਹੇ ਹਨ। ਉਹਨਾਂ ਦੀਆਂ ਕਾਰਗੁਜ਼ਾਰੀਆਂ ਤੇ ਸੇਵਾਵਾਂ ਬਦਲੇ 2022 ਵਿੱਚ ਲਾਈਫ ਟਾਈਮ ਪ੍ਰਾਪਤੀ ਅਵਾਰਡ ਅਮਰੀਕਾ ਵਿੱਚ ਦਿੱਤਾ ਗਿਆ ਸੀ। ਇਸ ਸਾਲ ਉਹਨਾਂ ਦੇ ਨਾਮ ਦੀ ਸਿਫ਼ਾਰਿਸ਼ "ਪੀਸ ਅਵਾਰਡ" ਲਈ ਕੀਤੀ ਗਈ ਸੀ। ਜਿਸ ਦਾ ਐਲਾਨ ਯੂਨੀਵਰਸਲ ਪੀਸ ਫੈਡਰੇਸ਼ਨ ਨੇ ਪਿਛਲੇ ਹਫ਼ਤੇ 152ਵੀਂ ਅਰਦਾਸ ਮੌਕੇ ਕੀਤਾ ਗਿਆ ਸੀ।ਅੰਤਰ-ਰਾਸ਼ਟਰੀ ਵੋਮੈਨ ਦਿਵਸ ਦੇ ਸਮਾਗਮ ਮੌਕੇ ਤੇ ਵਸ਼ਿੰਗਟਨ ਡੀਸੀ ਵਿਖੇ ਵਸ਼ਿੰਗਟਨ ਟਾਈਮ ਦੇ ਖਚਾ ਖੱਚ ਹਾਲ ਵਿੱਚ ਡਾਕਟਰ ਸੁਰਿੰਦਰ ਸੁੰਘ ਗਿੱਲ ਨੂੰ ਸਿੱਖ ਕੁਮਿਉਨਿਟੀ ਦਾ ਅੰਬੈਸਡਰ ਪੀਸ ਨਿਯੁਕਤ ਕੀਤਾ ਗਿਆ। ਸਾਈਟੇਸ਼ਨ ਭੇਟ ਕਰਦੇ ਯੂਨੀਵਰਸਲ ਪੀਸ ਫੈਡਰੇਸ਼ਨ ਦੀ ਸੀਨੀਅਰ ਪ੍ਰਧਾਨ ਕੋਮੀਕੋ ਦੁਰਗਾਨ ਨੇ ਕਿਹਾ ਕਿ ਲੰਬੇ ਸਮੇ ਤੋ ਅਸੀਂ ਸਿੱਖ ਕੁਮਿਉਨਿਟੀ ਵਿੱਚ ਵਿਚਰ ਰਹੇ ਸੀ। ਕਈ ਪਾਸਿਓਂ ਡਾਕਟਰ ਸੁਰਿੰਦਰ ਸਿੰਘ ਗਿੱਲ ਨੂੰ ਨਾਮਜ਼ਦ ਕੀਤਾ ਗਿਆ ਸੀ। ਅਖੀਰ ਬੋਰਡ ਨੇ ਡਾਕਟਰ ਸੁਰਿੰਦਰ ਸਿੰਘ ਗਿੱਲ ਨੂੰ ਸਿੱਖ ਕਮਿਉਨਿਟੀ ਦਾ "ਅੰਬੈਸਡਰ ਪੀਸ" ਨਿਯੁਕਤ ਕਰਕੇ ਸਾਈਟੇਸ਼ਨ ਭੇਂਟ ਕਰਕੇ ਨਿਯੁਕਤੀ ਨੂੰ ਅਮਲੀ ਰੂਪ ਦਿੱਤਾ ਹੈ। ਸੰਸਥਾ ਦੇ ਸਕੱਤਰ ਲੈਰੀ ਨੇ ਕਿਹਾ ਕਿ ਡਾਕਟਰ ਗਿੱਲ ਵੱਲੋਂ ਕੀਤੀ ਅਰਦਾਸ ਨੂੰ ਹਰੇਕ ਕਮਿਉਨਿਟੀ ਨੇ ਮੰਨਿਆ ਹੈ। ਜੋ ਮਾਨਵਤਾ ਦੀ ਬਿਹਤਰੀ ਤੇ ਸਰਬੱਤ ਦੇ ਭਲੇ ਲਈ ਮਜ਼ਬੂਤ ਛਾਪ ਛੱਡ ਗਈ ਹੈ। ਡਾਕਟਰ ਸੁਰਿੰਦਰ ਸਿੰਘ ਗਿੱਲ ਨੇ ਕਿਹਾ ਕਿ ਇਹ ਸਿੱਖ ਭਾਈਚਾਰੇ ਲਈ ਮਾਣ ਵਾਲੀ ਗੱਲ ਹੈ। ਪਰ ਇਸ ਨਿਯੁਕਤੀ ਰਾਹੀਂ ਸ਼ਾਂਤੀ ਤੇ ਸਤਿਕਾਰ ਦਾ ਸੁਨੇਹਾ ਘਰ ਘਰ ਪਹੁੰਚਾਉਣ ਲਈ ਹਰ ਉਪਰਾਲਾ ਕੀਤਾ ਜਾਵੇਗਾ।ਇਸ ਨਿਯੁਕਤੀ ਤੇ ਸਿੱਖ ਕਮਿਉਨਿਟੀ ਦੇ ਸਰਗਰਮ ਧਾਰਮਿਕ ਸ਼ਖ਼ਸੀਅਤਾ ਨੇ ਡਾਕਟਰ ਗਿੱਲ ਨੂੰ ਵਧਾਈਆਂ ਦਿੱਤੀਆਂ ਹਨ। ਜਿਸ ਵਿੱਚ ਡਾਕਟਰ ਐਸ ਪੀ ਸਿੰਘ ਓਬਰਾਏ, ਗੁਰਚਰਨ ਸਿੰਘ ਗੁਰੂ, ਹਰਬੰਸ ਸਿੰਘ ਖਾਲਸਾ, ਭਾਈ ਸ਼ਵਿੰਦਰ ਸਿੰਘ, ਮਹਿਤਾਬ ਸਿੰਘ ਕਾਹਲੋਂ, ਪਰਮਜੀਤ ਸਿੰਘ, ਹਰਜੀਤ ਸਿੰਘ ਹੁੰਦਲ, ਬਲਦੇਵ ਸਿੰਘ ਗਰੇਵਾਲ਼, ਜਗਰੀਤ ਸਿੰਘ, ਸਤਪਾਲ ਸਿੰਘ ਬਰਾੜ ਅਤੇ ਪ੍ਰਤਾਪ ਸਿੰਘ ਦੇ ਨਾਮ ਸ਼ਾਮਲ ਹਨ।

-ਬਲਵਿਦਰ ਬਾਲਮ

ਸੰਪਰਕ 98156-25409

# ਸਜਣ ਮੇਰੇ ਰੰਗੁਲੇ ਜਾਇ ਸੁਤੇ ਜੀਰਾਣਿ।।



ਗੁਰੂ ਘਰ ਦੇ ਨਿਮਾਣੇ ਸੇਵਕ, ਗੁਰੂ ਪਿਆਰੇ,ਸੇਵਾ ਭਾਵ ਨੂੰ ਸਮਰਪਿਤ, ਨਿਹਾਇਤ ਇਮਾਨਦਾਰ, ਸੰਗਤੀ ਭਾਵ ਨਾਲ ਓਤ ਪੋਤ,ਪੂਰਨ ਗੁਰਸਿੱਖ, ਗੁਰਮੁਖ ਸੰਤ ਸੁਭਾਅ ਨੇਕ ਪੁਰਖ ਸੰਤ ਕਮਲਜੀਤ ਸਿੰਘ ਜੀ ਕਨਵੀਨਰ ਦੀ ਅਚਿੰਤੇ ਸੰਸਾਰਕ ਰੁਖਸਤੀ ਬਹੁਤ ਅਚੰਭੇ ਵਾਲੀ ਅਤੇ ਬੇਹੱਦ ਦੁੱਖਦਾਈ ਘਟਨਾ ਹੈ। ਉਹ 13 ਮਾਰਚ 2023 ਨੂੰ ਘਰੋਂ ਚੰਗੇ ਭਲੇ ਆਪਣੇ ਦਫ਼ਤਰ ਜਾਣ ਵਾਸਤੇ ਨਿਕਲੇ ਪਰ ਰਸਤੇ ਵਿੱਚ ਹੀ ਗੁਰੂ ਪਿਆਨਾ ਕਰ ਗਏ।

ਸੁਆਸਾਂ ਦਾ ਕੋਈ ਵਿਸਾਹ ਨਹੀਂ, ਇਸੇ ਲਈ ਗੁਰੂ ਪਾਤਸ਼ਾਹ ਜੀ ਨੇ ਆਦੇਸ਼ ਦਿੱਤਾ ਹੈ:-

"ਹਰ ਜਪਦਿਆ ਖਿਨੁ ਢਿਲ ਨ ਕੀਜਈ ਮੇਰੀ ਜਿੰਦੁੜੀਏ।।
ਮਤੁ ਕਿ ਜਾਪੈ ਸਾਹ ਆਵੈ ਕਿ ਨ ਆਵੈ ਰਾਮ।।"

ਸੰਤ ਕਮਲਜੀਤ ਸਿੰਘ ਜੀ ਹਮੇਸ਼ਾ ਨਾਪ ਜਪੰਦੇ ਅਤੇ ਨਾਮ ਸਿਮਰਨ ਦੇ ਰਸੀਆ ਸਨ।

ਸੰਸਾਰ ਵਿੱਚ ਕੋਈ ਐਸਾ ਘਰ ਨਹੀਂ ਜਿੱਥੇ ਮੌਤ ਨਾ ਵਾਪਰੀ ਹੋਵੇ। ਸੰਸਾਰ ਵਿੱਚ ਪ੍ਰਵੇਸ਼ ਕਰਨਾ ਅਤੇ ਇਸ ਫ਼ਾਨੀ ਸੰਸਾਰ ਤੋਂ ਅਲਵਿਦਾ ਹੋਣਾ,ਓਸ ਨਿਰੰਕਾਰ ਕਰਤਾ ਪੁਰਖੁ ਜੀ ਦਾ ਇੱਕ ਵਿਸਮਾਦੀ ਖੇਲ ਹੈ। ਇਸੇ ਲਈ ਪੰਚਮ ਪਾਤਿਸ਼ਾਹ ਜੀ ਨੇ ਸੁਖਮਨੀ ਸਾਹਿਬ ਵਿੱਚ ਫ਼ੁਰਮਾਇਆ ਹੈ:-

ਆਵਨ ਜਾਨੁ ਇਕ ਖੇਲੁ ਬਨਾਇਆ।(੨੯੪)
ਆਵਤੁ ਕਿਨੈ ਨਾ ਰਾਖਿਆ
ਜਾਵਤੁ ਕਿਉ ਰਾਖਿਆ ਜਾਏ।।(੧੩੨੯)

ਮੌਤ ਤੋਂ ਕਿਸੇ ਜੀਵ ਨੂੰ ਛੋਟ ਨਹੀਂ ਮਿਲ ਸਕਦੀ,ਇਹ ਕੁਦਰਤ ਦਾ ਇਕ ਅਟੱਲ ਨਿਯਮ ਹੈ। ਸੰਤ ਕਮਲਜੀਤ ਸਿੰਘ ਜੀ ਦੀਆਂ ਪੰਥਕ ਸੇਵਾਵਾਂ ਸਾਡੇ ਸਭ ਲਈ ਇਕ ਆਦਰਸ਼ ਅਤੇ ਪ੍ਰੇਰਨਾਤਮਕ ਰਹੀਆਂ। ਉਹਨਾਂ ਦੀ ਸੇਵਾ ਭਾਵਨਾ,ਸੰਗਤ ਉਤੇ ਉਹਨਾਂ ਦੇ ਸੰਤ ਸੁਭਾਅ ਦਾ ਪ੍ਰਭਾਵ ਲਾਸਾਨੀ ਅਤੇ ਮਿਸਾਲੀ ਹੋ ਨਿਬੜਿਆ ਹੈ।

ਸਾਰੇ ਦੁਆਬੇ ਦੀ ਸੰਗਤ ਵਿਚ ਉਹਨਾਂ ਦੀ ਮੋਹ ਮੁਹੱਬਤਾਂ ਦਾ ਕਲਾਵਾ ਕਿੰਨਾਂ ਕੁ ਮੋਕਲਾ ਸੀ,ਇਸ ਦੀ ਜ਼ਾਹਿਰਾ ਮਿਸਾਲ ਉਹਨਾਂ ਦੇ ਸ੍ਰੀ ਭੈਣੀ ਸਾਹਿਬ ਵਿਖੇ ਹੋਏ ਸਸਕਾਰ ਸਮੇਂ ਸੰਗਤਾਂ ਦਾ ਸੈਲਾਬ ਸੀ,ਜੋ ਆਪ ਮੁਹਾਰਾ ਵੀ ਸੀ ਅਤੇ ਹਰ ਅੱਖ ਸੇਜਲ ਸੀ। ਸ੍ਰੀ ਭੈਣੀ ਸਾਹਿਬ ਵਿਖੇ ਕੋਈ ਵੀ ਸੇਵਾ ਕਰਨੀ ਹਮੇਸ਼ਾ ਹੰਸੂ ਹੰਸੂ ਕਰਦੇ ਚਿਹਰੇ ਨਾਲ ਖਿੜੇ ਮੱਥੇ ਪ੍ਰਵਾਨ ਕਰਨੀ ਅਤੇ ਉਹ ਸੇਵਾ ਸਫ਼ਲਤਾ ਪੂਰਵਕ ਨੇਪਰੇ ਚਾੜ੍ਹਣਾ।ਉਹ ਹਰ ਮੇਲੇ,ਹਰ ਸਮਾਗਮ ਵਿੱਚ ਵਿਸ਼ੇਸ਼ ਛੁੱਟੀਆਂ ਲੈ ਕੇ ਵੱਧ ਚੜ੍ਹ ਕੇ ਸੇਵਾ ਕਰਨ ਨੂੰ ਸੁਭਾਗਾ ਸਮਝਦੇ।

ਨਾਮਧਾਰੀ ਵਿਦਿਅਕ ਜੱਥੇ ਨਾਲ ਉਹਨਾਂ ਦੀ ਬਹੁਤ ਹੀ ਵਿਸ਼ੇਸ਼ ਨੇੜਤਾ ਰਹੀ। ਕੋਈ ਵਿਦਿਅਕ ਸੰਮੇਲਨ ਜਾਂ ਵਿਦਿਅਕ ਸਮਾਗਮ ਐਸਾ ਨਹੀਂ ਰਿਹਾ ਜਿਸ ਵਿੱਚ ਇਹਨਾਂ ਨੇ ਸਿਰਲੇਖੀ ਸੇਵਾਵਾਂ ਨਾ ਨਿਭਾਈਆਂ ਹੋਣ।ਉਹ ਲੰਮਾਂ ਸਮਾਂ ਨਾਮਧਾਰੀ ਵਿਦਿਅਕ ਜੱਥੇ ਜਲੰਧਰ ਦੇ ਪ੍ਰਧਾਨ ਰਹੇ ਅਤੇ ਵਰਤਮਾਨ ਸਮੇਂ ਉਹ ਨਾਮਧਾਰੀ ਵਿਦਿਅਕ ਜੱਥਾ ਜਲੰਧਰ ਜੋਨ ਦੇ ਕਨਵੀਨਰ ਸਨ। ਉਹਨਾਂ ਦਾ ਅਚਨਚੇਤ ਚਲੇ ਜਾਣਾ ਜਿਥੇ ਨਾਮਧਾਰੀ ਪੰਥ ਵਾਸਤੇ ਇਕ ਵੱਡਾ ਘਾਟਾ ਹੈ ਓਥੇ ਹੀ ਨਾਮਧਾਰੀ ਸੰਗਤ ਜਲੰਧਰ ਅਤੇ ਨਾਮਧਾਰੀ ਵਿਦਿਅਕ ਜੱਥੇ ਲਈ ਕਿਸੇ ਮਹਾਮਾਰੂ ਭੂਚਾਲ ਤੋਂ ਘੱਟ ਨਹੀਂ ਹੈ।

ਸੰਤ ਕਮਲਜੀਤ ਸਿੰਘ ਜੀ ਬਹੁਤ ਸਹਿਜਵਾਨ,ਸੁਹਜ,ਸਾਦਗੀ ਅਤੇ ਸੰਤੁਲਨ ਦੀ ਮੂਰਤ ਸਨ।ਇਹੋ ਜਿਹੇ ਸੱਜਣਾਂ ਦੇ ਜਾਣ ਤੇ ਮਨ ਬੇਹੱਦ ਉਦਾਸ ਹੁੰਦਾ ਹੈ, ਕਿਉਂਕਿ ਇਹੋ ਜਿਹੇ ਪਿਆਰੇ ਸਿੱਖ ਗਿਆਨ ਭੰਡਾਰ ਕੋਸ਼ ਹੁੰਦੇ ਹਨ। ਇਹਨਾਂ ਨਾਲ ਵਰਤਣ ਵੇਲੇ ਇਹਨਾਂ ਦੀ ਅਗਵਾਈ ਓਸ ਪ੍ਰੌੜ ਸ਼ਖ਼ਸੀਅਤ ਵਰਗੀ ਲੱਗਦੀ ਹੈ ਜੋ ਕਾਲੀ ਬੋਲੀ ਰਾਤ ਵਿੱਚ ਸਾਡੇ ਅੱਗੇ ਲਾਲਟੈਨ ਲੈ ਕੇ ਤੁਰ ਰਹੀ ਹੋਵੇ।

ਸੰਤ ਕਮਲਜੀਤ ਸਿੰਘ ਜੀ ਦਾ ਅੰਤਿਮ ਸੰਸਕਾਰ 15 ਮਾਰਚ 2023 ਨੂੰ ਪੂਰਨ ਗੁਰ ਮਰਿਯਾਦਾ ਅਨੁਸਾਰ ਸ੍ਰੀ ਭੈਣੀ ਸਾਹਿਬ ਵਿਖੇ ਕੀਤਾ ਗਿਆ। ਹਜ਼ੂਰੀ ਜੱਥੇਦਾਰ ਸੰਤ ਹਰਪਾਲ ਸਿੰਘ ਜੀ ਸ੍ਰੀ ਭੈਣੀ ਸਾਹਿਬ ਨੇ ਬਹੁਤ ਵੈਰਾਗਮਈ ਸ਼ਬਦਾਂ ਦਾ ਗਾਇਨ ਕੀਤਾ।ਇਸ ਮੌਕੇ ਸੂਬਾ ਬਲਵਿੰਦਰ ਸਿੰਘ ਜੀ ਝੱਲ, ਹਜ਼ੂਰੀ ਸੇਵਕ ਸੰਤ ਕਰਤਾਰ ਸਿੰਘ ਜੀ, ਅਨੇਕਾਂ ਉੱਚ ਦੁਮਾਲੜੀਆਂ ਪੰਥਕ ਸ਼ਖਸੀਅਤਾਂ ਜਿਹਨਾਂ ਵਿੱਚ ਬਹੁਤ ਸਾਰੇ ਸੂਬਾ ਸਾਹਿਬਾਨ ਅਤੇ ਹੋਰ ਪ੍ਰਬੰਧਕ ਅਤੇ ਬਹੁਤ ਵੱਡੀ ਗਿਣਤੀ ਵਿੱਚ ਦੂਰੋਂ ਨੇੜਿਓਂ ਸੰਗਤ, ਰਿਸ਼ਤੇਦਾਰ,ਸੰਗੀ ਸਾਥੀ ਨਮ ਅੱਖਾਂ ਨਾਲ ਹਾਜ਼ਰ ਸਨ। ਸੂਬਾ ਬਲਵਿੰਦਰ ਸਿੰਘ ਜੀ ਝੱਲ ਨੇ ਅੰਤਿਮ ਸੰਸਕਾਰ ਦੀ ਅਰਦਾਸ ਕੀਤੀ।

ਸੰਤ ਕਮਲਜੀਤ ਸਿੰਘ ਜੀ ਨਮਿੱਤ ਭੋਗ 2 ਅਪ੍ਰੈਲ 2023 ਦਿਨ ਐਤਵਾਰ ਨੂੰ ਸ੍ਰੀ ਸਤਿਗੁਰੂ ਉਦੇ ਸਿੰਘ ਜੀ ਦੀ ਪਾਵਨ ਹਜ਼ੂਰੀ ਵਿੱਚ ਸ੍ਰੀ ਭੈਣੀ ਸਾਹਿਬ ਵਿਖੇ ਪਵੇਗਾ। ਵਿਛੜੀ ਪ੍ਰਮਾਤਮ ਰੂਹ ਨੂੰ,ਉਸ ਦੇ ਸਿਦਕ ਨੂੰ,ਉਸ ਦੇ ਪਿਆਰ,ਉਸ ਦੇ ਖਲੂਸ ਨੂੰ ਨਮਸਕਾਰ। ਇਸ ਸਰਬਪੱਖੀ ਗਿਆਨਵੰਤ ਸ਼ਖ਼ਸੀਅਤ ਨੂੰ ਅਕੀਦਤ। ਸ੍ਰੀ ਸਤਿਗੁਰੂ ਜੀ ਕਿਰਪਾ ਕਰਨ, ਸੰਤ ਕਮਲਜੀਤ ਸਿੰਘ ਜੀ ਦੀ ਜੀਵ ਆਤਮਾ ਨੂੰ ਆਪਣੇ ਚਰਨਾਂ ਵਿੱਚ ਨਿਵਾਸ ਬਖਸ਼ਣ ਅਤੇ ਪਰਵਾਰ ਨੂੰ ਭਾਣਾ ਮੰਨਣ ਦਾ ਬਲ ਬਖਸ਼ਣ।

**-ਨਰੈਣ ਸਿੰਘ ਜਲੰਧਰ**

**ਸੰਪਰਕ** - 98150-84646

प्रेस विज्ञप्ति

# प्रकाशपर्व सदगुरू राम सिंह

## स्थान योगसाधना केन्द्र सम्पूर्णानन्द संस्कृत विश्वविद्यालय वाराणसी

नदी और पानी का जो सम्बंध है वही हिन्दू और सिक्ख का परस्पर सम्बंध है।

–संगठन मंत्री श्री मुकुल कानिटकर जी।

सिख गुरुओं ने सनातन धर्म की रक्षा के लिए अपना बलिदान दिया –कुलपति प्रो हरेराम त्रिपाठी।

'श्री सदगुरू संदेश' पत्रिका का लोकार्पण किया गया

भारतीय संस्कृति और भारत माता ही जीवित सनातन है। यह नूतन है।इसके जीवन्तता के कई लक्षण हैं। यह प्रक्रियावादी है, इसकी रक्षा शस्त्र शास्त्र और भाव इन तीन विविध रूप में की गई है ।इसकी रक्षा सिक्खों ने समय-समय पर की। शिष्य शब्द से सिक्ख का उद्भव हुआ।सद्गुरु राम सिंह जी महाराज ने सदैव सनातन धर्म संस्कृति की रक्षा हेतु अपने को समर्पित किया। उन्होंने देश की आजादी हेतु सर्व प्रथम असहयोग एवं बहिष्कार को राजनीतिक अस्त्र के रूप में स्वीकार किया। सिक्ख एवं सनातन का सम्बन्ध नदी एवं पानी के समान है।18वीं शताब्दी के प्रारंभ से ही पंजाब के कुछ संगठन देहधारी गुरु की अनिवार्यता को स्वीकार करते थे। उन्हीं में से सद्गुरु रामसिंह जी को उनके गुरु गुरु बालक सिंह जी ने 12वीं गुरु गद्दी दी थी। गुरु राम सिंह जी ने अनेक सांस्कृतिक सामाजिक एवं राजनीतिक चिन्तन द्वारा समाज को नई दिशा दी।

उक्त विचार सम्पूर्णानन्द संस्कृत विश्वविद्यालय, वाराणसी के योगसाधना केन्द्र मे पूर्वांह 11:00 बजे श्री सदगुरू रामसिंह जी महाराज पीठ –तुलनात्मक धर्म दर्शन विभाग के तत्वावधान में ''सन्त परम्परा की समन्वय वादी दृष्टि सिक्ख धर्म के विशेष संदर्भ में'' विषयक एक दिवसीय राष्ट्रीय संगोष्ठी में भारतीय शिक्षण मंडल के संगठन मंत्री श्री मुकुल कानिटकर ने बतौर मुख्य अतिथि एवं मुख्य वक्ता व्यक्त किया।

श्री मुकुल कानिटकर ने कहा कि मध्यकाल में भक्ति



मार्ग से समाज में जागरण कर हमारी सनातन धर्म संस्कृति की रक्षा की गयी। सनातन धर्म को 400 वर्ष पूर्व सिक्खों ने सुरक्षित रखा,यह मृत्युन्जय है। धर्म की रक्षा शस्त्र एवं शास्त्र के द्वारा तो की ही जाताी है संतो ने भाव के द्वारा भी धर्म की रक्षा की। यह चिरंजीव है। भक्ति मार्ग को संतों ने बढ़ाया ही नही अपितु समाज को जोड़ने का भी कार्य किया। सदगुरू राम सिंह जी महाराज ने गोहत्या को रोकने तथा महिलाओं को पूर्ण अधिकार देने का कार्य किया। नदी और पानी का जो सम्बंध है वही हिन्दू और सिक्ख का परस्पर सम्बंध है। आज इस पीठ द्वारा इस दिशा में भी कार्य किया जाना चाहिए। आज से 30 - 40 वर्ष पूर्व हिन्दू - सिक्ख में जैसा समन्वय था वैसा पुनः स्थापित होना चाहिए। इस दिशा में विश्वविद्यालयों को भी कार्य करना चाहिए।

*अध्यक्षीय उद्बोधन*--

राष्ट्रीय संगोष्ठी में यहां के कुलपति प्रो हरेराम त्रिपाठी ने बतौर अध्यक्ष कहा कि सिख गुरुओं ने सनातन धर्म की रक्षा के लिए अपना बलिदान दिया, जिसे देश सदैव याद रखेगा। गुरु गोबिन्द सिंह जी ने देश और धर्म की रक्षा के लिए अपने पुत्रों को समर्पित करते हुए बिना दुखी हुए पूरे उत्साह के साथ कहा था कि ''चार नहीं तो क्या हुआ जीवित कई हजार। '' सिख गुरुओं ने जिस प्रकार विपरीत परिस्थितियों के बावजूद भारत की परम्पराओं तथा देश की अस्मिता को बचाए रखने का कार्य किया उनके प्रति हम नत मस्तक हैं।

*स्वागत एवं विषय उपस्थापन*--

प्रो हरिप्रसाद अधिकारी ने वाचिक स्वागत करते हुये कहा कि इस विश्वविद्यालय मे श्री सदगुरू राम सिंह जी महाराज पीठ1996 मे स्थापित हुआ। इस पीठ के माध्यम से यहां के आचार्यों एवं विद्यार्थियों को सिक्ख परम्परा के ज्ञान से बहुत लाभ प्राप्त हुआ हैं।

*श्री सदगुरू संदेश का लोकार्पण*-

मंचस्थ अतिथियों के द्वारा सद्गुरु रामसिंह जी महाराज पीठ तुलनात्मक धर्म दर्शन विभाग सम्पूर्णानन्द संस्कृत विश्वविद्यालय से प्रकाशित पत्रिका ''श्री सदगुरू संदेश'' का लोकार्पण किया गया।

*संचालन एवं सन्योजिका*--

डॉ रेणु द्विवेदी ने संचालन करते हुये कहा कि ऐसे कार्यक्रमों से सिक्ख परम्परा के ज्ञान से हम सभी विद्यार्थियों को अवगत कराते रहते हैं तथा अपेक्षा करते हैं कि छात्र छात्राएं इस विषय पर और गहन अध्ययन करते हुए अपनी परम्परा को ठीक से समझ कर आगे बढाएं।

*धन्यवाद ज्ञापन*--- दर्शन संकाय के अध्यक्ष प्रो सुधाकर मिश्र ने धन्यवाद ज्ञापित किया।

*कार्यक्रम के प्रारम्भ में*--

*मंगलाचरण*---

वैदिक- डॉ विजय कुमार शर्मा

पौराणिक-डॉ मधुसूदन मिश्र

*मंचस्थ अतिथियों द्वारा दीप प्रज्जवलन*--

मंचस्थ अतिथियों द्वारा माँ सरस्वती के चित्र पर माल्यार्पण एवं दीप प्रज्वलन किया गया।

*स्वागत और अभिनंदन*

परम्परानुसार शिक्षाविद् एवं संगठन मंत्री श्री मुकुल कानिटकर का चन्दन,माला एवं स्मृति चिन्ह के द्वारा स्वागत और अभिनंदन किया गया।

*उपस्थिति*

उक्त अवसर पर प्रो रामपूजन पांडेय,प्रो सुधाकर मिश्र,प्रो जितेन्द्र कुमार,प्रो हीरक कान्त चक्रवर्ती,प्रो मार्कण्डेय तिवारी,प्रो राघवेंद्र जी दुबे,प्रो राजनाथ,प्रो महेंद्र पांडेय,प्रो विजय कुमार पांडेय,प्रो अमित कुमार शुक्ल,डॉ विशाखा,डॉ रविशंकर पांडेय,डॉ राजा पाठक,डॉ नीतिन आर्य,डॉ ज्ञानेन्द्र सपकोटा ,डॉ कुन्ज बिहारी ,छात्र-छात्राएँ आदि उपस्थित रहे।

**प्रेषक-**

**डॉ-शशीन्द्र मिश्र जनसम्पर्क अधिकारी ,**

**सम्पूर्णानन्द संस्कृत विश्वविद्यालय वाराणसी।**

# ਸਾਹਿਤ ਸਭਾ ਭੈਣੀ ਸਾਹਿਬ ਦੀ ਮਹੀਨਾਵਾਰ ਮੀਟਿੰਗ ਹੋਈ
# ਮਾਂ ਬੋਲੀ ਪੰਜਾਬੀ ਦੀ ਤਰੱਕੀ ਵਾਸਤੇ ਹੋਈਆਂ ਵਿਚਾਰਾਂ



ਪੰਜਾਬੀ ਸਾਹਿਤ ਸਭਾ ਸ਼੍ਰੀ ਭੈਣੀ ਸਾਹਿਬ ਦੀ ਮਹੀਨਾਵਾਰ ਮੀਟਿੰਗ ਨਿਊ ਹਾਲ ਲਾਟੋ ਰੋਡ ਵਿਖੇ ਹਰਬੰਸ ਸਿੰਘ ਰਾਏ ਰਜਿੰਦਰ ਕੌਰ ਪੰਨੂੰ ਦੀ ਪ੍ਰਧਾਨਗੀ ਹੇਠ ਹੋਈ।ਸ਼ੁਰੂਆਤੀ ਦੌਰ ਵਿੱਚ ਪ੍ਰੀਤਮ ਲੁਧਿਆਣਵੀ ਜੀ ਦੇ ਸਦੀਵੀ ਵਿਛੋੜੇ ਤੇ ਸਭਾ ਵੱਲੋ ਸ਼ੋਕ ਮਤਾ ਪਾਇਆ ਗਿਆ। ਹਾਜ਼ਰ ਸ਼ਾਇਰਾਂ ਵਿੱਚ ਹਰਬੰਸ ਸਿੰਘ ਰਾਏ ਨੇ, ਵਕਤ ( ਗੀਤ ) ਰਜਿੰਦਰ ਕੌਰ ਪੰਨੂੰ ਨੇ, ਇਮਾਨਦਾਰ ਭਿਖਾਰੀ ( ਕਵਿਤਾ ) ਰਾਮਪੁਰ ਲਿਖਾਰੀ ਸਭਾ ਦੇ ਪ੍ਰਧਾਨ ਜਸਵੀਰ ਝੱਜ ਨੇ, ਮੁੜਕੇ ਫੇਰਾ ਪਾ ( ਗੀਤ ) ਅਨਿਲ ਫਤਿਹਗੜ੍ਹ ਜੱਟਾਂ ਨੇ, ਰੱਤੀ ਰੰਗੀਏ ( ਗੀਤ ) ਗਜ਼ਲਗੋ ਸਰਦਾਰ ਪੰਛੀ ਨੇ ( ਗ਼ਜ਼ਲ ) ਜਗਦੇਵ ਸਿੰਘ ਬਾਘਾ ਨੇ ( ਬਾਲ ਗੀਤ ) ਸਵਿੰਦਰ ਸਿੰਘ ਲੁਧਿਆਣਾ ਨੇ ( ਕਵਿਤਾ ) ਬਲਵੰਤ ਸਿੰਘ ਵਿਰਕ ਨੇ, ਬਚਪਨ ਦੀਆਂ ਯਾਦਾਂ ( ਕਵਿਤਾ ) ਜਗਵੀਰ ਸਿੰਘ ਵਿੱਕੀ ਨੇ, ਔਰਤ ( ਗੀਤ ) ਮਨਜੀਤ ਸਿੰਘ ਰਾਗੀ ਨੇ ( ਗੀਤ ) ਸੋਮਨਾਥ ਸਿੰਘ ਹਰਨਾਮਪੁਰਾ ਨੇ ( ਗੀਤ ) ਲਖਵੀਰ ਸਿੰਘ ਲੱਭਾ ਨੇ, ਪਾਣੀ ( ਗੀਤ ) ਦਲਵੀਰ ਕਲੇਰ ਨੇ, ਬਰਿਆੜ ( ਗੀਤ ) ਪੰਮੀ ਹਬੀਬ ਨੇ ( ਮਿੰਨੀ ਕਹਾਣੀ ) ਗਜ਼ਲਗੋ ਜੋਰਾਵਰ ਸਿੰਘ ਪੰਛੀ ਨੇ, ਉਹਨਾਂ ਨਰਾਜ਼ ਕੀ ਹੋਣਾ ( ਗ਼ਜ਼ਲ ) ਨੇਤਰ ਸਿੰਘ ਮੁੱਤੋ ਨੇ, ਰੋਟੀ ( ਮਿੰਨੀ ਕਹਾਣੀ ) ਬਲਵਿੰਦਰ ਸਿੰਘ ਗਰੇਵਾਲ ਨੇ, ( ਕਹਾਣੀ ) ਹਜ਼ਾਰਾ ਸਿੰਘ ਨੇ ( ਕਵਿਤਾ ) ਬਲਵਿੰਦਰ ਸਿੰਘ ਵਿਰਕ ਨੇ, ਮਾਂ ( ਗੀਤ ) ਸਤਵਿੰਦਰ ਸਿੰਘ ਜੰਡਿਆਲੀ ਨੇ ( ਗੀਤ ) ਬਲਵੰਤ ਸਿੰਘ ਮਾਂਗਟ ਨੇ, ਗੱਲ ( ਗੀਤ ) ਆਦਿਕ ਰਚਨਾਵਾਂ ਪੇਸ਼ ਕੀਤੀਆਂ । ਪੜ੍ਹੀਆਂ ਸੁਣੀਆ ਰਚਨਾਵਾਂ ਤੇ ਪ੍ਰਸਿੱਧ ਗਜ਼ਲਗੋ ਸਰਦਾਰ ਪੰਛੀ,ਸ਼੍ਰੀ ਜਸਵੀਰ ਝੱਜ ਜੀ,ਅਨਿਲ ਫਤਿਹਗੜ੍ਹ ਜੱਟਾਂ ਜੀ,ਹਰਬੰਸ ਸਿੰਘ ਰਾਏ,ਰਜਿੰਦਰ ਕੌਰ ਪੰਨੂੰ,ਵੱਲੋ ਉਸਾਰੂ ਵਿਚਾਰ ਚਰਚਾ ਕੀਤੀ ਗਈ। ਜਗਵੀਰ ਸਿੰਘ ਵਿੱਕੀ ਨੇ ਸੁਚੱਜੇ ਢੰਗ ਨਾਲ ਸਾਹਿਤਕਾਰਾਂ ਨੂੰ ਪੇਸ਼ ਕਰਵਾਇਆ।

ਗੁਰਸੇਵਕ ਸਿੰਘ ਢਿੱਲੋਂ

ਸੰਪਰਕ- 94636-60990

## ਸ਼ੋਕ ਮਤਾ

ਨਾਮਧਾਰੀ ਪੰਜਾਬੀ ਸਾਹਿਤ ਸਭਾ ਦੇ ਮੁੱਢਲੇ ਮੈਂਬਰ ਅਤੇ ਬਹੁਤ ਹੀ ਪਿਆਰੇ ਸੱਜਣ ਸ੍ਰੀ ਗੁਰਮੇਲ ਸਿੰਘ ਜੀ ਹੰਸ ਮਿਤੀ 13 ਮਾਰਚ 2023 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਸਭਾ ਉਹਨਾਂ ਦੇ ਵਿਛੋੜੇ 'ਤੇ ਡੂੰਘੇ ਦੁੱਖ ਤੇ ਹਮਦਰਦੀ ਦਾ ਪ੍ਰਗਟਾਵਾ ਕਰਦੀ ਹੈ। ਹੰਸ ਜੀ ਵਧੀਆ ਕਵੀ ਅਤੇ ਬਹੁਤ ਵਧੀਆ ਮਿੱਠਬੋਲੜੇ ਇਨਸਾਨ ਸਨ। ਉਹਨਾਂ ਨੇ ਉਮਰ ਭਰ ਆਪਣੇ ਇਸ਼ਟਦੇਵ ਸਤਿਗੁਰੂ ਸਾਹਿਬਾਨ ਦੀ ਉਸਤਤ ਵਿੱਚ ਸ਼ਰਧਾਮਈ ਕਵਿਤਾਵਾਂ ਦੀ ਰਚਨਾ ਕੀਤੀ। ਜੋ ਅਕਸਰ ਉਹ ਨਾਮਧਾਰੀ ਹੋਲੇ ਮੇਲਿਆਂ ਤੇ ਸੁਣਾਇਆ ਕਰਦੇ ਸਨ।



ਉਹ ਪੂਰਨ ਰੂਪ ਵਿੱਚ ਤਾਉਮਰ ਆਪਣੇ ਸਤਿਗੁਰੂ ਸਾਹਿਬਾਨ ਨੂੰ ਸਮਰਪਿਤ ਰਹੇ। ਉਹ ਨਿਮਰ ਸੁਭਾਅ ਦੇ ਮਾਲਕ ਸਨ। ਸਭਾ ਲਈ ਕੀਤੇ ਕਾਰਜਾਂ ਕਰ ਕੇ ਉਹ ਹਮੇਸ਼ਾਂ ਦਿਲਾਂ ਵਿੱਚ ਵੱਸਦੇ ਰਹਿਣਗੇ।

ਸਾਹਿਤ ਸਭਾ ਵੱਲੋਂ ਉਹਨਾਂ ਦੀ ਯਾਦ ਵਿੱਚ ਇਕੱਤਰ ਹੋ ਕੇ ਉਹਨਾਂ ਨੂੰ ਭਾਵ ਭਿੰਨੀ ਸ਼ਰਧਾਂਜਲੀ ਅਰਪਿਤ ਕੀਤੀ ਗਈ।

**ਲਖਵਿੰਦਰ ਸਿੰਘ ਬਾਜਵਾ**

**ਪ੍ਰਧਾਨ ਨਾਮਧਾਰੀ ਪੰਜਾਬੀ ਸਾਹਿਤ ਸਭਾ**

**ਇਲਾਕਾ ਸ੍ਰੀ ਜੀਵਨ ਨਗਰ, ਸਰਸਾ**

# ਵਧਾਈਆਂ




ਸਿਰਮੌਰ ਕਹਾਣੀਕਾਰ ਡਾ. ਵਰਿਆਮ ਸਿੰਘ ਸੰਧੂ ਅਤੇ ਸ੍ਰੀਮਤੀ ਰਜਵੰਤ ਕੌਰ ਸੰਧੂ ਨੂੰ "ਆਪਣੀ ਆਵਾਜ਼ ਪੁਰਸਕਾਰ-2022" ਪ੍ਰਦਾਨ ਕਰਦੇ ਹੋਏ ਡਾ. ਸੁਰਜੀਤ ਪਾਤਰ, ਡਾ. ਲਖਵਿੰਦਰ ਜੌਹਲ, ਪ੍ਰਧਾਨ ਸੁਰਿੰਦਰ ਸਿੰਘ ਸੁੰਨੜ, ਸ੍ਰੀ ਸਤਨਾਮ ਮਾਣਕ ਅਤੇ ਪ੍ਰਿੰ. ਅਜੈ ਸਰੀਨ।




ਉੱਘੇ ਕਵੀ ਮਦਨ ਵੀਰਾ ਨੂੰ "ਕਾਵਿਲੋਕ ਪੁਰਸਕਾਰ 2022" ਪ੍ਰਦਾਨ ਕਰਦੇ ਡਾ. ਸੁਰਜੀਤ ਪਾਤਰ ਅਤੇ ਪ੍ਰਿੰ. ਅਜੈ ਸਰੀਨ।




ਨਾਮਵਰ ਕਵਿੱਤਰੀ ਸੁਖਵਿੰਦਰ ਅੰਮ੍ਰਿਤ ਨੂੰ "ਆਪਣੀ ਆਵਾਜ਼ ਮਹਿਲਾ ਪੁਰਸਕਾਰ" ਪ੍ਰਦਾਨ ਕਰਦੇ ਹੋਏ ਡਾ. ਸੁਰਜੀਤ ਪਾਤਰ, ਡਾ. ਵਰਿਆਮ ਸਿੰਘ ਸੰਧੂ, ਸ. ਸੁਰਿੰਦਰ ਸਿੰਘ ਸੁੰਨੜ, ਡਾ. ਲਖਵਿੰਦਰ ਜੌਹਲ ਅਤੇ ਪ੍ਰਿੰ. ਅਜੈ ਸਰੀਨ



ਡਾ. ਅਨੂਪ ਸਿੰਘ ਬਟਾਲਾ ਸੱਤਵਾਂ "ਹਰਜਨ ਹਲਵਾਰਵੀ ਯਾਦਗਾਰੀ ਪੁਰਸਕਾਰ" ਪ੍ਰਦਾਨ ਕਰਦੇ ਹੋਏ ਡਾ. ਵਰਿਆਮ ਸਿੰਘ ਸੰਧੂ, ਪ੍ਰੋ. ਗੁਰਭਜਨ ਸਿੰਘ ਗਿੱਲ, ਡਾ. ਲਖਵਿੰਦਰ ਜੌਹਲ, ਡਾ. ਦਰਸ਼ਨ ਬੁੱਟਰ, ਪ੍ਰੋ. ਰਵਿੰਦਰ ਭੱਠਲ ਅਤੇ ਹੋਰ ਪ੍ਰਬੰਧਕ ਸੱਜਣ।



ਡਾ. ਰਤਨ ਸਿੰਘ ਜੱਗੀ ਨੂੰ ਉਹਨਾਂ ਦੇ ਗ੍ਰਹਿ ਵਿਖੇ ਪੁਰਸਕਾਰ ਪ੍ਰਦਾਨ ਕਰਦੇ ਹੋਏ ਪਟਿਆਲਾ ਦੇ ਤਤਕਾਲੀਨ ਡਿਪਟੀ ਕਮਿਸ਼ਨਰ ਪਟਿਆਲਾ ਸ. ਜੀ.ਕੇ.ਸਿੰਘ, ਡਾ. ਦਰਸ਼ਨ ਸਿੰਘ ਆਸ਼ਟ, ਡਾ. ਰਾਜਵੰਤ ਕੌਰ ਪੰਜਾਬੀ ਅਤੇ ਡਾ. ਗੁਰਸ਼ਰਨ ਕੌਰ ਜੱਗੀ ਦੀ ਇਕ ਪੁਰਾਣੀ ਤੇ ਯਾਦਗਾਰੀ ਤਸਵੀਰ।




19 ਮਾਰਚ 2023 ਨੂੰ ਸ੍ਰੀ ਯੁਵਕ ਸਾਹਿਤ ਸਦਨ ਸਿਰਸਾ ਦੇ ਨੌਂਵੇਂ ਬਲਦੇਵ ਬਖ਼ਸ਼ੀ ਸਮਰਿਤੀ ਵਿਆਖਿਆਨ ਦਾ ਆਯੋਜਨ ਕੀਤਾ ਗਿਆ। ਜਿਸ ਵਿੱਚ ਪ੍ਰਸਿੱਧ ਚਿੰਤਕ ਸ੍ਰ. ਸੁਵਰਨ ਸਿੰਘ ਵਿਰਕ ਨੇ "ਭਗਤੀ ਸੂਫ਼ੀ ਅੰਦੋਲਨ ਅਤੇ ਸਾਂਝੀ ਸੰਸਕ੍ਰਿਤੀ" ਵਿਸ਼ੇ ਤੇ ਸਰੋਤਿਆਂ ਨੂੰ ਸੰਬੋਧਨ ਕੀਤਾ।

